

# ਸ਼ੇਖ਼ ਫ਼ਰੀਦ

## ਜੀਵਨੀ ਤੇ ਰਚਨਾ

ਤਾਰਨ ਸਿੰਘ

ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ





SHEIKH FARID : JIWANI TE RACHNA (*Punjabi*)

*by*

TARAN SINGH & BALBIR KAUR

ISBN 81-7380-049-9

1994
ਕਾਪੀਆਂ : 1100
ਮੁੱਲ : 30-00



---

ਸਰਦਾਰ ਤੀਰਥ ਸਿੰਘ ਐਲ-ਐਲ. ਐਮ., ਰਜਿਸਟ੍ਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਿਤ ਕੀਤੀ ਅਤੇ ਮੈ/ਸ. ਜੈਸਮੈਨ ਪ੍ਰਿੰਟਰਜ਼, ਪਟਿਆਲਾ ਵਿਖੇ ਛਪੀ।

# ਤਤਕਰਾ



+4

---

ਬਾਬਾ ਫਰੀਦ ਜੀ ਬਾਰੇ ਹੋਰ ਕਿਤਾਬਾਂ.

(1) ਸ਼ੇਖ ਫਰੀਦ ਵਿਸ਼ੇਸ਼ ਅੰਕ (ਖੋਜ ਪਤ੍ਰਿਕਾ. ਵਿਸ਼ੇਸ਼.) ਕੀਮਤ - 30 ਰੁਪੈ
ਪੰਨੇ - 216/-
ਮਿਲਣ ਦਾ ਪਤਾ:- ਪਬਲੀਕੇਸ਼ਨ ਬਿਊਰੋ - ਪਟਿਆਲਾ.

(2) ਫਰੀਦ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ.
ਪੋਥੀ:- ਗੁਰੂ ਗ੍ਰੰਥ ਸਾਹਿਬ ਦਰਪਣ, ਤੀਜੀ ਪੋਥੀ - ਪੰਨਾ - 845.

(3) ਬਾਬਾ ਜੀ ਦੇ ਪੱਕੇ ਰਾਹ ਦੀ ਕਹਾਣੀ - (ਉਪਰੋਕਤ) ਪੰਨਾ - 856.

(4) ਬਾਬਾ ਜੀ ਦਾ ਪੁੱਠੇ ਲਟਕ ਕੇ ਤਪ ਕਰਨਾ - (ਉਪਰੋਕਤ) ਪੰਨਾ - 860

(5) ਬਾਬਾ ਫਰੀਦ ਜੀਵਨੀ - ਗਿ. ਗੁਰਦਿੱਤ ਸਿੰਘ — ਪਟਿਆਲਾ ਯੂਨੀਵਰਸਿਟੀ.

**ਅੱਜ ਮੇਲੇ 'ਤੇ ਵਿਸ਼ੇਸ਼**

# ਕਦੇ ਵਿਛੜੇ ਮਿਲਦੇ ਸੀ ਬਾਬਾ ਸ਼ੇਖ ਬ੍ਰਹਮ ਦੇ ਮੇਲੇ 'ਤੇ



ਬਾਬਾ ਸ਼ੇਖ ਬ੍ਰਹਮ ਦੇ ਮੇਲੇ ਲਈ ਲੋਕਾਂ ਦੀ ਜ਼ਿਆਦਾ ਖਿੱਚ ਦਾ ਕਾਰਨ ਇਹ ਹੈ ਕਿ ਇਹ ਮੇਲਾ ਹਿੰਦ-ਪਾਕਿ ਸਰਹੱਦ ਉਪਰ ਮਨਾਇਆ ਜਾਂਦਾ ਹੈ। ਇਸ ਪੀਰ ਦੀ ਸਮਾਧ ਉਪਰ ਇਕ ਦੇਸ਼ ਦੇ ਨਹੀਂ ਬਲਕਿ ਦੋ ਦੇਸ਼ਾਂ ਦੇ ਲੋਕ ਆਪਣੀ ਹਾਜ਼ਰੀ ਲਵਾਉਂਦੇ ਹਨ। ਸਰਹੱਦ ਉਪਰ ਲੱਗੀ ਕੰਡਿਆਲੀ ਤਾਰ ਤੋਂ ਪਾਰ ਅਤੇ ਹਿੰਦ-ਪਾਕਿ ਦੀ ਸਾਂਝੀ ਪੱਟੀ ਦੇ ਐਨ ਉਪਰ ਸਥਿਤ 12 ਫੁੱਟ ਉੱਚੀ ਬਾਬਾ ਸ਼ੇਖ ਬ੍ਰਹਮ ਦੀ ਮਜਾਰ ਖਿੱਚ ਦਾ ਕਾਰਨ ਹੈ। ਜਿਥੇ ਦੋਹਾਂ ਦੇਸ਼ਾਂ ਦੇ ਜਵਾਨ ਆਪਣੇ-ਆਪਣੇ ਦੇਸ਼ ਦੇ ਸ਼ਰਧਾਲੂਆਂ ਉਪਰ ਬਾਜ਼ ਦੀ ਤਰ੍ਹਾਂ ਨਜ਼ਰ ਰੱਖਦੇ ਹੁੰਦੇ ਹਨ। ਭਾਵੇਂ ਸਰਹੱਦ ਉਪਰ ਬੀ. ਐਸ. ਐਫ. ਦੀਆਂ ਭਾਰੀ ਉਲਝਣਾਂ ਕਾਰਨ ਸ਼ਰਧਾਲੂਆਂ ਨੂੰ ਵਾਰੀ ਸਿਰ ਇਸ ਮਜ਼ਾਰ ਉਪਰ ਮੱਥਾ ਟੇਕਣਾ ਪੈਂਦਾ ਹੈ। ਪ੍ਰੰਤੂ ਫਿਰ ਵੀ ਹਰ ਸਾਲ ਸ਼ਰਧਾਲੂਆਂ ਦੀ ਗਿਣਤੀ ਵਿਚ ਭਾਰੀ ਵਾਧਾ ਹੋ ਰਿਹਾ ਹੈ। ਦੋਹਾਂ ਦੇਸ਼ਾਂ ਦੇ ਸ਼ਰਧਾਲੂਆਂ ਦਾ ਆਪਣੀਆਂ-ਆਪਣੀਆਂ ਹੱਦਾਂ ਅੰਦਰ ਖੁਸ਼ੀ ਵਿਚ ਢੋਲ ਦੀ ਤਾਨ 'ਤੇ ਨੱਚਣ ਦਾ ਦ੍ਰਿਸ਼ ਹਰ ਸਾਲ ਵੇਖਣ ਵਾਲਾ ਹੁੰਦਾ ਹੈ। ਕਦੀ ਜ਼ਮਾਨਾ ਸੀ ਕਿ ਇਸ ਮੇਲੇ ਉਪਰ ਹਿੰਦ-ਪਾਕ ਦੀ ਵੰਡ ਸਮੇਂ ਵਿਛੜੇ ਭੈਣ-ਭਰਾ ਜੋ ਵੀਜ਼ਿਆਂ ਰਾਹੀਂ ਇਕ-ਦੂਜੇ ਨੂੰ ਨਹੀਂ ਮਿਲ ਸਕਦੇ ਸਨ, ਇਸ ਮੇਲੇ ਉਪਰ ਇਕ-ਦੂਜੇ ਦੇ ਗਲੇ ਲੱਗ ਕੇ ਵਿਲਕਦੇ ਵੇਖਣ ਨੂੰ ਮਿਲਦੇ ਸਨ। ਜਿਹੜੇ ਹੁਣ 100 ਮੀਟਰ ਦੇ ਫਾਸਲੇ 'ਤੇ ਆਪਣੇ ਨਜ਼ਦੀਕੀਆਂ ਨੂੰ ਮਿਲਣ ਦੀ ਤਾਂਘ ਵਿਚ ਅੱਡੀਆਂ ਚੁੱਕ-ਚੁੱਕ ਦੇਖ ਰਹੇ ਹੁੰਦੇ ਹਨ ਤੇ ਮਿਲਣ ਦੇ ਚਾਅ ਵਿਚ ਉਨ੍ਹਾਂ ਨੂੰ ਸੁਰੱਖਿਆ ਬਲਾਂ ਨੂੰ ਮਿਲਣ ਦੀ ਆਗਿਆ ਦੇਣ ਲਈ ਤਰਲੇ-ਮਿੰਨਤਾਂ ਕਰਦਿਆਂ ਵੇਖਿਆ ਜਾਂਦਾ ਹੈ।

ਬਾਬਾ ਸ਼ੇਖ-ਬ੍ਰਹਮ ਬਾਬਾ ਫਰੀਦ ਦੇ 12ਵੇਂ ਜਾਨਸ਼ੀਨ ਸਨ। ਇਨ੍ਹਾਂ ਦੇ ਪਿਤਾ ਦਾ ਨਾ ਸ਼ੇਖ ਤਾਜ਼ੁਦੀਨ ਸੀ ਜਿਹੜੇ ਬਾਬਾ ਫਰੀਦ ਦੇ 11ਵੇਂ ਜਾਨਸ਼ੀਨ ਸਨ। ਬਾਬਾ ਸ਼ੇਖ ਬਰਹਮ, ਜਿਹੜੇ ਇਬਰਾਹੀਮ ਨਾਮ ਨਾਲ ਵੀ ਜਾਣੇ ਜਾਂਦੇ ਸਨ, ਦੀ ਮੁਲਾਕਾਤ ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਲ ਪਾਕ-ਪਟਨ ਦੇ ਜੰਗਲਾਂ ਵਿਚ ਹੋਈ। ਜਨਮ ਸਾਖੀ ਮੁਤਾਬਿਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ਼ੇਖ ਬ੍ਰਹਮ ਕੋਲੋਂ ਬਾਬਾ ਫਰੀਦ ਸ਼ੱਕਰ ਗੰਜ ਦੀ ਸਾਰੀ ਬਾਣੀ ਲਿਆ ਕੇ ਹੋਰ ਭਗਤਾਂ ਦੀ ਬਾਣੀ ਨਾਲ ਸਾਂਭ ਕੇ ਰੱਖੀ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿਚ ਦਰਜ ਕਰਵਾਈ। ਇਸ ਬਾਰੇ ਵੱਖ-ਵੱਖ ਇਤਿਹਾਸਕਾਰਾਂ ਦੀਆਂ ਵੱਖ-ਵੱਖ ਰਾਇ ਹਨ। ਕੋਈ ਲਿਖਦਾ ਹੈ ਇਹ ਬਾਣੀ ਬਾਬਾ ਸ਼ੇਖ ਬ੍ਰਹਮ ਦੀ ਹੈ ਤੇ ਕੋਈ ਇਸ ਨੂੰ ਬਾਬਾ ਫਰੀਦ ਦੀ ਬਾਣੀ ਦੱਸਦਾ ਹੈ।

ਇਸ ਮੇਲੇ ਨੂੰ ਜ਼ਿਆਦਾ ਵੱਡੇ ਪੱਧਰ 'ਤੇ ਮਨਾਉਣ ਲਈ ਇਥੇ ਸਥਾਨਕ ਕਮੇਟੀ ਬਣਾਈ ਗਈ ਹੈ। ਇਸ 10 ਮੈਂਬਰੀ ਕਮੇਟੀ ਵਿਚ 7 ਸਿਵਲ ਤੇ 3 ਬੀ. ਐਸ. ਐਫ. ਦੇ ਮੈਂਬਰ ਹਨ। ਇਸ ਕਮੇਟੀ ਦੇ ਪ੍ਰਧਾਨ ਹਰਬੰਸ ਸਿੰਘ ਹਨ। ਇਸ ਕਮੇਟੀ ਵੱਲੋਂ ਇਸ ਮਜ਼ਾਰ ਦੀ ਸਾਂਭ-ਸੰਭਾਲ ਦਾ ਕਾਫੀ ਧਿਆਨ ਰੱਖਿਆ ਜਾ ਰਿਹਾ ਹੈ। ਇਸ ਵਾਰ ਇਹ ਮੇਲਾ ਹਰ ਸਾਉਣ ਦੇ ਅਖੀਰਲੇ ਵੀਰਵਾਰ ਦੀ ਤਰ੍ਹਾਂ 15 ਅਗਸਤ (31 ਸਾਉਣ) ਵੀਰਵਾਰ ਨੂੰ ਮਜਾਰ ਬਾਬਾ ਸ਼ੇਖ ਬ੍ਰਹਮ (ਖੇਮਕਰਨ) ਜ਼ਿਲ੍ਹਾ ਅੰਮ੍ਰਿਤਸਰ ਵਿਖੇ ਬੜੀ ਧੂਮਧਾਮ ਨਾਲ ਮਨਾਇਆ ਜਾ ਰਿਹਾ ਹੈ। ਪੰਜਾਬ ਦੇ ਨਾਮਵਰ ਪੰਜਾਬੀ ਗਾਇਕ ਇਸ ਮੇਲੇ ਦੀ ਰੌਣਕ ਵਿਚ ਵਾਧਾ ਕਰਨਗੇ। ਕਬੱਡੀ ਦਾ ਮੈਚ ਤੇ ਪਹਿਲਵਾਨਾਂ ਦੀਆਂ ਕੁਸ਼ਤੀਆਂ ਵੀ ਹੋਣਗੀਆਂ।

-ਮਜ਼ਾਰ ਬਾਬਾ ਸ਼ੇਖ ਬ੍ਰਹਮ

# ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਭਾਰਤੀ ਸੰਸਕ੍ਰਿਤੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਭਾਰਤ ਦੇਸ਼ ਦੀ ਕਈ ਹਜ਼ਾਰ ਵਰ੍ਹਿਆਂ ਤੋਂ ਨਿਰੰਤਰ ਚਲੀ ਆ ਰਹੀ ਸਾਂਸਕ੍ਰਿਤਕ ਏਕਤਾ ਦਾ ਸਰੂਪ ਵੀ ਉਜਾਗਰ ਹੁੰਦਾ ਹੈ ਅਤੇ ਉਸ ਪ੍ਰਤੀ ਉਤਸ਼ਾਹ ਦਾ ਸੰਦੇਸ਼ ਵੀ ਮਿਲਦਾ ਹੈ। ਇਸ ਕਥਨ ਨੂੰ ਸਪੱਸ਼ਟ ਰੂਪ ਵਿਚ ਵੇਖਣ ਲਈ ਸਾਨੂੰ ਇਹ ਪਤਾ ਹੋਣਾ ਜ਼ਰੂਰੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਪੰਜਾਬ ਵਾਸੀ ਗੁਰੂਆਂ, ਭੱਟਾਂ ਤੇ ਹੋਰ ਮਹਾਂ ਪੁਰਸ਼ਾਂ ਦੀ ਬਾਣੀ ਹੀ ਨਹੀਂ ਹੈ, ਸਗੋਂ ਇਸ ਮਹਾਨ ਗ੍ਰੰਥ ਵਿਚ ਬੰਗਾਲ ਦੇ ਮਹਾਨ ਕ੍ਰਿਸ਼ਨ ਭਗਤ ਜੈਦੇਵ, ਮਹਾਂਰਾਸ਼ਟਰ ਦੇ ਪ੍ਰਸਿੱਧ ਭਗਤ ਨਾਮਦੇਵ, ਉਤਰ ਪ੍ਰਦੇਸ਼ ਦੇ ਵੈਸ਼ਨਵ ਗੋਸਵਾਮੀ ਰਾਮਾਨੰਦ, ਸੰਤ ਕਬੀਰ ਤੇ ਰਵੀਦਾਸ ਦੀ ਬਾਣੀ ਵੀ ਸ਼ਾਮਲ ਹੈ। ਭਾਰਤੀ ਰਹੱਸਵਾਦ ਵਿਚ ਇਸਲਾਮੀ ਰੌਂ ਵਿਚੋਂ ਉਪਜੇ ਸੂਫ਼ੀਮਤ ਦੀ ਰਹੱਸਮਈ ਧੁਨੀ ਚਿਰਾਂ ਤੋਂ ਸੰਮਿਲਤ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਸ ਲਈ ਭਾਰਤੀ ਸੂਫ਼ੀਆਂ ਦੇ ਪ੍ਰਮੁੱਖ ਪ੍ਰਤੀਨਿਧ ਸ਼ੇਖ਼ ਫ਼ਰੀਦ ਸ਼ੰਕਰਗੰਜ ਅਤੇ ਫ਼ਕੀਰ ਭੀਖਣ ਆਦਿ ਦੇ ਬਚਨ ਵੀ ਸਾਂਭ ਕੇ ਸੁਰੱਖਿਅਤ ਕੀਤੇ ਹੋਏ ਹਨ। ਸ੍ਰੀ ਤ੍ਰਿਲੋਚਨ, ਸ੍ਰੀ ਸੈਣ, ਭਗਤ ਪੀਪਾ, ਭਗਤ ਧੰਨਾ, ਸੂਰਦਾਸ ਆਦਿ ਦੀ ਰਚਨਾ ਵੀ ਸ੍ਰੀ ਗੁਰੂ ਗ੍ਰੰਥ ਸ਼ਾਹਿਬ ਵਿਚ ਸ਼ਾਮਲ ਕੀਤੀ ਗਈ ਹੈ। ਸੋ, ਸ੍ਰੀ ਗੁਰੂ ਗ੍ਰੰਥ ਸਾਹਿਬ ਸਾਰੇ ਭਾਰਤ ਦੇਸ਼ ਦਾ ਪ੍ਰਤਿਨਿਧ ਗ੍ਰੰਥ ਹੈ ਕਿਉਂਕਿ ਇਸ ਵਿਚ ਸਾਰੇ ਪ੍ਰਾਂਤਾਂ ਦੇ ਪ੍ਰਤਿਨਿਧ ਮਹਾਂ ਪੁਰਸ਼ਾਂ ਦੀ ਰਚਨਾ ਸ਼ਾਮਲ ਕੀਤੀ ਗਈ ਹੈ। ਇਕ ਹੋਰ ਗੱਲ ਧਿਆਨ ਵਿਚ ਰੱਖਣ ਵਾਲੀ ਇਹ ਹੈ ਕਿ ਇਸ ਗ੍ਰੰਥ ਵਿਚ ਘਟੋ ਘਟ ਪੰਜ ਸਦੀਆਂ—ਬਾਰ੍ਹਵੀਂ ਸਦੀ ਤੋਂ ਸਤਾਰ੍ਹਵੀਂ ਸਦੀ—ਵਿਚ ਹੋਏ ਭਗਤਾਂ ਤੇ ਗੁਰੂਆਂ ਦੇ ਬਚਨ ਸਾਂਭੇ ਗਏ ਹਨ। ਜੇ ਬਰੀਕੀ ਨਾਲ ਦੇਖਿਆ ਜਾਏ ਤਦ ਮੰਨੇ-ਪ੍ਰਮੰਨੇ ਸਿੱਧਾਂ, ਜੋਗੀਆਂ ਜਿਵੇਂ ਲੋਹਾਰੀਪਾ, ਚਰਪਟ ਆਦਿ ਦੇ ਬਚਨ ਜਾਂ ਉਨ੍ਹਾਂ ਦੇ ਵਿਚਾਰਾਂ ਦਾ ਸਾਰ ਵੀ ਇਸ ਗ੍ਰੰਥ ਵਿਚ ਸੁਰੱਖਿਅਤ ਹੈ। ਈਸਰ, ਗੋਰਖੁ, ਗੋਪੀ ਚੰਦੁ, ਚਰਪਟ, ਭਰਥਰੀ, ਆਦਿ ਦੇ ਵਿਚਾਰਾਂ ਨੂੰ ਵਾਰ ਰਾਮਕਲੀ ਦੇ ਮਹਲੇ ਪਹਿਲੇ ਦੇ ਸਲੋਕਾਂ ਵਿਚ ਘੋਖਿਆ-ਪਰਖਿਆ ਹੋਇਆ ਹੈ। ਸਪੱਸ਼ਟ ਹੈ ਕਿ ਭਾਰਤੀ ਸੰਸਕ੍ਰਿਤੀ ਦਾ ਜੋ ਰੂਪ ਇਹ ਗ੍ਰੰਥ ਚਿੱਤਰਦਾ ਹੈ ਉਹ ਪ੍ਰਮਾਣਿਕ ਹੈ।

ਸੰਸਕ੍ਰਿਤੀ ਉਨ੍ਹਾਂ ਬੁਨਿਆਦੀ ਵਿਸ਼ਵਾਸਾਂ, ਵਿਚਾਰਾਂ, ਸੰਕਲਪਾਂ, ਧਾਰਮਿਕ ਭਾਵਨਾਵਾਂ, ਰੁਚੀਆਂ, ਆਸ਼ਿਆਂ, ਉਦੇਸ਼ਾਂ, ਆਸ਼ਾਵਾਂ, ਅੰਦੇਸ਼ਿਆਂ ਦਾ ਸਾਰ ਹੈ, ਜਿਨ੍ਹਾਂ ਕੌਮੀ ਜੀਵਨ ਨੂੰ ਸਿਆਣਪ ਭਰਪੂਰ, ਗਿਆਨਮਈ ਮਿਠਾਸ ਪ੍ਰਦਾਨ ਕੀਤੀ ਹੈ ਅਤੇ ਇਸ ਨੂੰ ਸਾਰਥਕ, ਸਮਰੱਥ ਸੋਹਣਾ ਤੇ ਸੁਘੜ ਬਣਾਇਆ ਹੈ। ਸੁਘੜ ਇਨਸਾਨੀਅਤ ਮਾਨਵੀ ਸੰਸਕ੍ਰਿਤੀ ਦੀ ਉਪਜ ਹੈ ਪਰ ਮਾਨਵਤਾ ਦੇ ਹਰ ਅੰਗ ਦੀ ਆਪਣੀ ਕੌਮੀ ਸੰਸਕ੍ਰਿਤੀ ਵੀ ਹੈ, ਭਾਰਤੀ ਸੰਸਕ੍ਰਿਤੀ ਜਿਸ ਦੀ ਪ੍ਰਤਿਨਿਧਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਭਗਤ ਬਾਣੀ ਦੁਆਰਾ ਹੋਈ ਹੈ, ਉਸ ਦੇ ਵਿਸ਼ੇਸ਼ ਅੰਗ ਆਸਤਕਤਾ, ਧਰਮ, ਰਹੱਸਵਾਦ, ਆਦਰਸ਼ਵਾਦ,

ਕਰਮਸ਼ੀਲਤਾ, ਜੀਣ-ਥੀਣ ਦਾ ਉਮਾਹ, ਵਿਸ਼ਵਾਸਾਂ ਤੇ ਵਿਚਾਰਾਂ ਦੀ ਭਿੰਨਤਾ ਦਾ ਆਦਰ-ਸਤਿਕਾਰ ਆਦਿ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਭਗਤਾਂ ਦੀ ਬਾਣੀ ਸ਼ਾਮਲ ਹੈ, ਉਨ੍ਹਾਂ ਨੇ ਇਨ੍ਹਾਂ ਸਾਂਸਕ੍ਰਿਤਕ ਤੱਤਾਂ ਦੀ ਵਿਆਖਿਆ ਕੀਤੀ ਹੈ ਜਾਂ ਉਨ੍ਹਾਂ ਦੀ ਬਾਣੀ ਵਿਚੋਂ ਇਹ ਤੱਤ ਸਾਖਿਆਤ ਹੁੰਦੇ ਹਨ। ਫ਼ਰੀਦ, ਜੈਦੇਵ, ਨਾਮਦੇਵ, ਕਬੀਰ ਸਭ ਆਸਤਕ ਹਨ। ਉਨ੍ਹਾਂ ਦਾ ਅਗੰਮ, ਅਗੋਚਰ, ਅਲਖ ਅਪਾਰ, ਨਿਰੰਜਨ, ਅਕਾਲ, ਹਾਜ਼ਰ-ਹਜ਼ੂਰ, ਜ਼ਾਹਰਾ-ਜ਼ਹੂਰ, ਅਬਿਨਾਸ਼ੀ, ਸਰਵ-ਵਿਆਪੀ ਸ਼ਕਤੀ ਵਿਚ ਵਿਸ਼ਵਾਸ ਹੈ, ਜਿਸ ਨੂੰ ਉਹ ਖ਼ੁਦਾ, ਗੋਬਿੰਦ, ਬੀਠਲ, ਰਾਮ ਆਦਿ ਕਹਿੰਦੇ ਹਨ। 'ਰਤੇ ਇਸ਼ਕ ਖੁਦਾਇ' ਵਿਚ ਮਸਤ ਬਾਬਾ ਫ਼ਰੀਦ ਨੇ 'ਤੇਰੀ ਪਨਹ ਖੁਦਾਇ ਤੂੰ ਬਖਸੰਦਗੀ' ਵਿਚ ਪੈ ਕੇ 'ਸ਼ੇਖ ਫ਼ਰੀਦੈ ਖੈਰੁ ਦੀਜੈ ਬੰਦਗੀ' ਦੀ ਯਾਚਨਾ ਕੀਤੀ ਹੈ ਅਤੇ ਜੀਵਨ ਦੇ ਹੋਰ ਸਾਂਸਕ੍ਰਿਤਕ ਪੱਖਾਂ ਨੂੰ ਇਸ ਤਰ੍ਹਾਂ ਉਘਾੜਿਆ ਹੈ :

ਆਜੁ ਮਿਲਾਵਾ ਸ਼ੇਖ ਫਰੀਦ ਟਾਕਿਮ ਕੂੰਜੜੀਆ
ਮਨਹੁ ਮਚਿੰਦੜੀਆ। ੧। ਰਹਾਉ।
ਜੇ ਜਾਣਾ ਮਰਿ ਜਾਈਐ ਘੁਮਿ ਨਾ ਆਈਐ।
ਝੂਠੀ ਦੁਨੀਆ ਲਗਿ ਨ ਆਪੁ ਵਞਾਈਐ। ੨।
ਬੋਲੀਐ ਸਚੁ ਧਰਮੁ ਝੂਠੁ ਨਾ ਬੋਲੀਐ।
ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ। ੩। ੨੧।
(ਆਸਾ, ਸ਼ੇਖ ਫ਼ਰੀਦ)

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਗੂਜਰੀ ਦੇ ਪਦੇ ਵਿਚ ਸ੍ਰੀ ਜੈਦੇਵ ਜੀ ਨੇ ਆਪਣੀ ਆਸਤਕਤਾ ਨੂੰ 'ਪਰਮਾਦਿ ਪੁਰਖ ਮਨੋਪਿਮੰ ਸਤਿ' ਆਦਿ ਭਾਵ ਰਤੰ, 'ਕਹਿਕੇ' ਕੇਵਲ 'ਰਾਮ ਨਾਮ ਮਨੋਰਮੰ' ਦੀ ਹਦਾਇਤ ਕੀਤੀ ਹੈ। ਨਾਮਦੇਵ ਜੀ ਨੇ ਆਪਣੇ ਬੀਠਲ ਦੇ ਨਿਸ਼ਾਨ ਇਹ ਦਿੱਤੇ ਹਨ ਕਿ :

ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਰੀ ਬਾਈ। ੧।
ਰਹਾਉ।
ਜਿਉ ਆਕਾਸੈ ਪੰਖੀਅਲੋ ਖੋਜੁ ਨਿਰਖਿਓ ਨਾ ਜਾਈ।
ਜਿਉ ਜਲ ਮਾਝੈ ਮਾਛਲੋ ਮਾਰਗੁ ਪੇਖਣੋ ਨਾ ਜਾਈ। ੨।
ਜਿਉ ਆਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ।
ਨਾਮੇ ਚੇ ਸੁਆਮੀ ਬੀਠਲੋ ਜਿਨਿ ਤੀਨੈ ਜਰਿਆ। ੩। ੨।
(ਗੂਜਰੀ, ਨਾਮ ਦੇਵ ਜੀ)

ਕਬੀਰ ਆਪਣੇ ਰਾਮ ਨੂੰ ਰਾਮਜਲ, ਰਾਮ-ਉਦਕਿ ਕਹਿੰਦੇ ਹਨ :

ਅਬ ਮੋਹਿ ਜਲਤ ਰਾਮਜਲੁ ਪਾਇਆ।
ਰਾਮ ਉਦਕਿ ਤਨੁ ਜਲਤ ਬੁਝਾਇਆ। ੧। ਰਹਾਉ।
ਮਨੁ ਮਾਰਣ ਕਾਰਣਿ ਬਨ ਜਾਈਐ।
ਸੋ ਜਲੁ ਬਿਨੁ ਭਗਵੰਤ ਨ ਪਾਈਐ। ੧। ੧।
(ਗਉੜੀ, ਕਬੀਰ ਜੀ)

ਆਸਤਕਤਾ ਦੇ ਕਈ ਪੱਖ ਹਨ। ਆਸਤਕਤਾ 'ਏਕ ਨੂਰ ਤੇ ਸਭ ਜਗੁ ਉਪਜਿਆ' ਦੇ ਵਿਸ਼ਵਾਸ ਕਾਰਣ ਮਾਨਵੀ ਏਕਤਾ ਦੀ ਜ਼ਾਮਨ ਹੈ; ਆਸਤਕਤਾ 'ਪਰਮਾਦਿ ਪੁਰਖ' ਦੇ ਸੰਕਲਪ ਦੁਆਰਾ ਪ੍ਰਾਕ੍ਰਿਤਕ ਏਕਤਾ ਦੀ ਸਾਖੀ ਹੈ। ਆਸਤਕਤਾ ਸੰਸਾਰ ਦੇ ਇਕ ਸਾਂਝੇ ਨਿਜ਼ਾਮ ਦੀ ਸੂਚਕ ਹੈ ਭਾਵ ਕਿ ਸਾਰੀ ਕੁਦਰਤ ਦੇ ਪਿੱਛੇ ਖ਼ੁਦਾ, ਅੱਲਾ, ਆਦਿਪੁਰਖ ਦੇ ਸੰਕਲਪ ਦੁਆਰਾ ਪ੍ਰਾਕ੍ਰਿਤਕ ਏਕਤਾ ਦੀ ਸਾਖੀ ਹੈ। ਆਸਤਕਤਾ ਸੁਚੇਤ ਕਰਦੀ ਹੈ ਕਿ ਸਾਰੀ ਮਨੁੱਖਤਾ ਪਰਮੇਸ਼ਰ ਦੇ ਸਾਹਮਣੇ ਜਵਾਬਦੇਹ ਹੈ।

ਭਾਰਤੀ ਸੰਸਕ੍ਰਿਤੀ ਦਾ ਦੂਜਾ ਤੱਤ ਆਦਰਸ਼ਵਾਦ ਹੈ। ਆਦਰਸ਼ਵਾਦ ਇਹ ਹੈ ਕਿ "ਕੇਵਲ ਰਾਮਨਾਮ ਮਨੋਰਮੰ" ਰਾਹੀਂ ਮਨੁੱਖ ਦਾ ਨੂਰੀ-ਭਾਗ ਨਾਰੀ-ਭਾਗ ਨੂੰ ਉਲੰਘ ਕੇ ਸਹਜ-ਅਨੰਦ ਦੇ ਅਗੰਮੀ ਮੰਡਲਾਂ ਵਿਚ ਜਾ ਪਹੁੰਚਦਾ ਹੈ। ਇਹੋ ਮਨੁੱਖ ਦੀ ਹੋਣੀ ਹੈ। ਮਨੁੱਖ ਸੰਸਾਰ ਵਿਚ ਰਹਿੰਦਿਆਂ, ਕਿਰਤ-ਕਾਰ ਕਰਦਿਆਂ, ਨਿਰਲੇਪ, ਨਿਰਦੋਖ, ਸਮਦਰਸੀ ਹੋ ਸਕਦਾ ਹੈ। ਮਨੁੱਖ ਕਿੱਥੋਂ ਤੀਕ ਪਹੁੰਚ ਸਕਦਾ ਹੈ ? ਕਬੀਰ ਜੀ ਆਪਣੀ ਸਾਖੀ ਦੁਆਰਾ ਅੰਕਤ ਕਰਦੇ ਹਨ :

ਅਚਰਜ ਏਕੁ ਸੁਨਹੁ ਰੇ ਪੰਡੀਆ ਅਬ ਕਿਛੁ ਕਹਨੁ ਨ ਜਾਈ।
ਸੁਰਿ ਨਰ ਗਣ ਗੰਧ੍ਰਬ ਜਿਨਿ ਮੋਹੇ ਤ੍ਰਿਭਵਣ ਮੇਖੁਲੀ ਲਾਈ।੧।
ਰਾਜਾ ਰਾਮ ਅਨਹਦ ਕਿੰਗੁਰੀ ਬਾਜੈ।
ਜਾ ਕੀ ਦਿਸਟਿ ਨਾਦ ਲਿਵ ਲਾਗੈ।੧।ਰਹਾਉ।
ਭਾਠੀ ਗਗਨੁ ਸਿੰਙਿਆ ਅਰ ਚੁੰਙਿਆ ਕਨਕ ਕਲਸ ਇਕੁ ਪਾਇਆ।
ਤਿਸੁ ਮਹਿ ਧਾਰ ਚੁਐ ਅਤਿ ਨਿਰਮਲ ਰਸ ਮਹਿ ਰਸਨ ਚੁਆਇਆ।੨।
ਏਕੁ ਜੁ ਬਾਤ ਅਨੂਪ ਬਨੀ ਹੈ ਪਵਨ ਪਿਆਲਾ ਸਾਜਿਆ।
ਤੀਨਿ ਭਵਨ ਮਹਿ ਏਕੋ ਜੋਗੀ ਕਹਹੁ ਕਵਨੁ ਹੈ ਰਾਜਾ।੩।
ਐਸੇ ਗਿਆਨ ਪ੍ਰਗਟਿਆ ਪੁਰਖੋਤਮ ਕਹੁ ਕਬੀਰ ਰੰਗਿ ਰਾਤਾ।
ਅਉਰ ਦੁਨੀ ਸਭ ਭਰਮਿ ਭੁਲਾਨੀ ਮਨੁ ਰਾਮ ਰਸਾਇਨ ਮਾਤਾ।੪।੩।

(ਸਿਰੀ ਰਾਗ, ਕਬੀਰ ਜੀ)

ਮੋਖ ਦਾ ਸੰਕਲਪ ਆਦਰਸ਼ਵਾਦੀ ਸੰਕਲਪ ਹੈ। ਮਨੁੱਖ ਵਿਚ ਸੰਭਾਵਨਾ ਹੈ ਕਿ ਉਹ ਜੀਂਦੇ-ਜੀ ਪੰਜਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਤੋਂ ਛੁਟਕਾਰਾ ਪਾ ਲਵੇ,'ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ' ਕਹਿ ਸਕੇ, 'ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ' ਦੀ ਅਭੇਦਤਾ ਦਾ ਦਾਅਵਾ ਕਰ ਸਕੇ ਤੇ 'ਬੇਗਮ ਪੁਰਾ ਸਹਰ ਕੋ ਨਾਉ' ਦਾ ਵਾਸੀ ਬਣ ਸਕੇ।

ਭਾਰਤੀ ਸੰਸਕ੍ਰਿਤੀ ਦਾ ਤੀਜਾ ਤੱਤ ਕਰਮਸ਼ੀਲਤਾ ਹੈ ਜਿਸ ਦੁਆਰਾ ਜੀਵਨ-ਸੁਪਨਾ ਸਾਰਥਕ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭਗਤ ਗ੍ਰਿਹਸਥੀ ਜੀਵਨ ਦੇ ਸਮਰਥਕ ਹਨ। ਕਿਰਤ ਦੁਆਰਾ ਖ਼ੂਬਸੂਰਤ ਸਮਾਜ ਨੂੰ ਉਸਾਰਨ ਦੇ ਪ੍ਰਾਣਧਾਰੀ ਹਨ। ਕਬੀਰ ਜੀ ਨੇ ਸਲੋਕਾਂ ਵਿਚ ਕਿਰਤ ਦੀ ਮਹਾਨਤਾ ਬਾਰੇ ਨਾਮਦੇਵ-ਤ੍ਰਿਲੋਚਨ ਸੰਬਾਦ ਦਿੱਤਾ ਹੋਇਆ ਹੈ :

ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ।
ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ । ੨੧੨ ।
ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮਾਲਿ ।
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ । ੨੧੩ ।

(ਸਲੋਕ ਕਬੀਰ ਜੀ)

ਨਾਮਦੇਵ, ਕਬੀਰ, ਰਵਿਦਾਸ, ਧੰਨਾ ਆਦਿ ਸਭ ਕਿਰਤੀ ਕਾਮੇ ਹਨ । ਭਾਰਤੀ ਕਰਮ ਸਿੱਧਾਂਤ ਕਰਮਸ਼ੀਲਤਾ ਦਾ ਹੀ ਸਿੱਧਾਂਤ ਹੈ। ਧਰਮ ਰਾਜ ਦਾ ਨਿਆਂ ਕਰਮ-ਪ੍ਰਤਿਕਰਮ ਦਾ ਸੂਚਕ ਹੈ । ਇਸੇ ਕਰਮਸ਼ੀਲਤਾ ਦੇ ਸਿੱਧਾਂਤ ਨਾਲ ਸੰਬੰਧਿਤ ਹੈ ਜੀਣ-ਥੀਣ ਦਾ ਉਮਾਹ-ਚਾਅ, ਜਿਸ ਨੂੰ ਅਸਾਂ ਭਾਰਤੀ ਸੰਸਕ੍ਰਿਤੀ ਦਾ ਚੌਥਾ ਤੱਤ ਕਿਹਾ ਹੈ । ਫ਼ਰੀਦ ਜੀ ਨੇ ਖ਼ੁਦਾ ਨੂੰ ਇਕ ਅਰਦਾਸ ਕੀਤੀ ਹੈ। ਉਸ ਵਿਚ ਪੜ੍ਹੋ ਉਸ ਦੇ ਜੀਣ-ਥੀਣ ਦੀ ਭਾਵਨਾ :

ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨਾ ਦੇਹਿ ।
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ । । ੪੧ ।

ਭਗਤ ਰਵਿਦਾਸ ਨੇ ਬੇਗਮਪੁਰੇ ਦੀ ਦੁਨੀਆਂ ਕਲਪੀ ਹੈ :

ਬੇਗਮਪੁਰਾ ਸਹਰ ਕੋ ਨਾਉ ।
ਦੂਖੁ ਅੰਦੋਹੁ ਨਹੀ ਤਿਹਿ ਠਾਉ ।
ਨਾ ਤਸਵੀਸ ਖਿਰਾਜੁ ਨਾ ਮਾਲੁ ।
ਖਉਫੁ ਨਾ ਖਤਾ ਨ ਤਰਸੁ ਜਵਾਲ ।

(ਗਉੜੀ, ਰਵਿਦਾਸ ਜੀ)

ਕਬੀਰ ਤੇ ਧੰਨੇ ਨੇ :

ਦੁਇ ਸੇਰ ਮਾਂਗਉ ਚੂਨਾ । ਪਾਉ ਘੀਉ ਸੰਗਿ ਲੂਨਾ ।
ਅਧ ਸੇਰੁ ਮਾਂਗਉ ਦਾਲੇ । ਮੋਕਉ ਦੋਨਉ ਵਖਤ ਜਿਵਾਲੇ ।
ਖਾਟ ਮਾਂਗਉ ਚਉਪਾਈ। ਸਿਰਹਾਨਾ ਅਵਰ ਤੁਲਾਈ । ੩ ।

(ਸੋਰਠਿ, ਕਬੀਰ ਜੀ)

ਦੀ ਮੰਗ ਕੀਤੀ ਹੈ । ਭਾਰਤੀ ਸੰਸਕ੍ਰਿਤੀ ਵਿਚ 'ਯਥਾਰਥਕਤਾ' ਦਾ ਮੁਕਾਬਲਾ ਕਰਨ ਦੀ ਤੀਬਰ ਇੱਛਾ ਹੈ । ਪਰ ਉਸ ਨੂੰ ਸੋਝੀ ਹੈ ਕਿ ਜੀਵਨ ਦਾ ਸਹੀ ਅਰਥ ਕੀ ਹੈ, ਇਹ ਨਿਰਾ ਮੌਜ-ਮੇਲਾ ਨਹੀਂ ਹੈ । ਨਿਰਾ ਮਾਇਆ ਵਿਚ ਗ਼ਲਤਾਨ ਨਹੀਂ ਹੋਣਾ ਹੈ। ਪਰ ਭੁੱਲੇ ਬਹੁਤ ਹਨ :

ਐਸਾ ਤੈਂ ਜਗੁ ਭਰਮਿ ਲਾਇਆ ।
ਕੈਸੇ ਬੂਝੈ ਜਬ ਮੋਹਿਆ ਹੈ ਮਾਇਆ । ੧। ਰਹਾਉ
ਕਹਤ ਕਬੀਰ ਛੋਡਿ ਬਿਖਿਆ ਰਸ
ਇਤੁ ਸੰਗਤਿ ਨਿਹਚਉ ਮਰਣਾ ।
ਰਮਈਆ ਜਪਹੁ ਪ੍ਰਾਣੀ ਅਨਤ ਜੀਵਣ ਬਾਣੀ

ਇਨ ਬਿਧਿ ਭਵਸਾਗਰੁ ਤਰਣਾ ।

(ਸਿਰੀ ਰਾਗ, ਕਬੀਰ ਜੀ)

ਭਾਰਤੀ ਸੰਸਕ੍ਰਿਤੀ ਆਦਰਸ਼ਾਂ ਦੇ ਰਹੱਸਾਂ ਨੂੰ ਸਾਖਿਆਤ ਕਰਨ ਵਿਚ ਵਿਸ਼ਵਾਸ ਕਰਦੀ ਹੈ । ਉਸ ਨੇ 'ਅਨਹਦ ਕਿੰਗੁਰੀ' ਵਜਦੀ ਸੁਣੀ ਹੈ, 'ਨਾਦਲਿਵ' ਮਾਣੀ ਹੈ, ਦਸਮ ਦੁਆਰ ਦੇ 'ਗਗਨ' ਵਿਚੋਂ ਧਾਰ' ਚੋਂਦੀ ਪੀਤੀ ਹੈ, 'ਪਵਨ ਪਿਆਲੇ' ਨੂੰ ਟਿਕਾ ਕੇ ਵੇਖਿਆ ਹੈ । ਤਿੰਨ ਭਵਨਾਂ ਦਾ 'ਜੋਗੀ' ਬਣ ਕੇ ਉਹ ਸਮਾਧੀ ਸਥਿਤ ਹੋਈ ਹੈ ।

ਭਾਰਤੀ ਸੰਸਕ੍ਰਿਤੀ ਭਿੰਨਤਾ ਨਹੀਂ ਦੇਖਦੀ, ਇਕਰੂਪਤਾ ਨੂੰ ਭਗਤ ਨਾਮਦੇਵ ਦਾ ਬਚਨ ਹੈ :

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ।
ਰਾਮ ਬਿਨਾ ਕੋ ਬੋਲੈ ਰੇ । ਰਹਾਉ ।
ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ ।
ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ।
ਏਕਲ ਚਿੰਤਾ ਰਾਖ ਅਨੰਤਾ ਅਉਰ ਤਜਹੁ ਸਭ ਆਸਾ ਰੇ ।
ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ । ੨ । ੩ ।

(ਮਾਲੀ ਗਉੜੀ, ਨਾਮਦੇਵ ਜੀ)

# ਸ਼ੇਖ਼ ਫ਼ਰੀਦ : ਜੀਵਨ ਤੇ ਰਚਨਾ

## 1. ਜੀਵਨ

ਸ਼ੇਖ਼ ਫ਼ਰੀਦ ਜੀ ਦਾ ਪੂਰਾ ਨਾਮ ਫ਼ਰੀਦੂ-ਦੀਨ-ਮਸਊਦ ਸੀ। ਆਪ ਦਾ ਜਨਮ 1173 ਈ. ਵਿਚ ਪਿੰਡ ਕੋਠੀਵਾਲ, ਜ਼ਿਲ੍ਹਾ ਮੁਲਤਾਨ ਵਿਚ (569 ਹਿਜਰੀ) ਦੇ ਰਮਜ਼ਾਨ ਮਹੀਨੇ ਦੇ ਪਹਿਲੇ ਰੋਜ਼ੇ ਵਾਲੇ ਦਿਨ ਹੋਇਆ। ਆਪ ਦੇ ਪਿਤਾ ਦਾ ਨਾਮ ਜ਼ਮਾਲੁਦੀਨ ਸੁਲੇਮਾਨ ਤੇ ਦਾਦੇ ਦਾ ਨਾਮ ਸ਼ੇਖ਼ ਸ਼ੈਬ ਸੀ। ਆਪ ਦੀ ਮਾਤਾ ਦਾ ਨਾਮ ਮਰੀਅਮ ਸੀ, ਜੋ ਕਿ ਬੜੀ ਹੀ ਧਾਰਮਿਕ ਰੁਚੀਆਂ ਵਾਲੀ ਇਸਤ੍ਰੀ ਸੀ। ਪੁਸਤਕ 'ਜਵਾਹਿਰ-ਏ ਫ਼ਰੀਦੀ' ਵਿਚ ਆਪ ਨੂੰ ਦਿੱਲੀ ਵਾਲੇ ਖ਼ਵਾਜਾ ਕੁਤਬੁਲ-ਦੀਨ ਬਖ਼ਤਿਆਰ ਦਾ ਚੇਲਾ ਦਸਿਆ ਗਿਆ ਹੈ ਅਤੇ ਆਪ ਦੀ ਸੰਸਾਰਕ ਕੁਲਪਤਰੀ ਮੁਸਲਮਾਨਾਂ ਦੇ ਦੂਜੇ ਖ਼ਲੀਫੇ ਤੇ ਕਾਬਲ ਦੇ ਸ਼ਾਹੀ ਘਰਾਣੇ ਨਾਲ ਮੇਲੀ ਗਈ ਹੈ। ਫ਼ਰੀਦ ਜੀ ਦੇ ਦਾਦਾ ਤੇ ਪਿਤਾ 1125 ਈ. ਵਿਚ ਕਾਬਲ ਤੇ ਗਜ਼ਨੀ ਵਿਚ ਛਿੜੀ ਬਦਅਮਨੀ ਤੋਂ ਤੰਗ ਆ ਕੇ ਪੰਜਾਬ ਵੱਲ ਆਏ ਸਨ।

ਫ਼ਰੀਦ ਜੀ ਦੀ ਮਾਤਾ ਨੇ ਸ਼ਕਰ ਪਰਾਪਤੀ ਦਾ ਲਾਲਚ ਦੇ ਕੇ ਫ਼ਰੀਦ ਜੀ ਨੂੰ ਨਿਮਾਜ਼ ਵੱਲ ਲਾਇਆ। ਚਾਰ ਸਾਲ ਦੀ ਉਮਰ ਵਿਚ ਆਪ ਨੂੰ ਸਕੂਲ ਭੇਜਿਆ ਗਿਆ ਅਤੇ ਆਪ ਨੇ ਸਾਰਾ ਕੁਰਾਨ ਜ਼ਬਾਨੀ ਯਾਦ ਕਰ ਲਿਆ। ਆਪ ਨੇ ਹੋਰ ਧਾਰਮਿਕ ਵਿਦਿਆ ਦੀ ਪਰਾਪਤੀ ਮੁਲਤਾਨ ਵਿਚ ਕੀਤੀ। 16 ਸਾਲ ਦੀ ਉਮਰ ਵਿਚ ਫ਼ਰੀਦ ਜੀ ਆਪਣੇ ਮਾਤਾ ਪਿਤਾ ਸਣੇ ਮੱਕੇ ਦੀ ਹਜ ਤੇ ਗਏ।

ਖ਼ਵਾਜਾ ਕੁਤਬੁਲ-ਦੀਨ ਬਖ਼ਤਿਆਰ ਨੇ ਆਪ ਨੂੰ 'ਹਾਂਸੀ' ਭੇਜ ਦਿੱਤਾ। ਖ਼ਵਾਜਾ ਦੀ ਮੌਤ ਮਗਰੋਂ ਆਪ ਮੁੜ ਦਿੱਲੀ ਚਲੇ ਗਏ। ਉਥੋਂ ਆਪ ਅਜੋਧਾਨ ਜਾਂ ਪਾਕਪਟਨ ਆ ਗਏ। ਫ਼ਰੀਦ ਜੀ ਨੇ ਪਰਚਾਰ ਹਿੱਤ ਕਾਫ਼ੀ ਸਫ਼ਰ ਵੀ ਕੀਤਾ। ਆਪ 1544 ਈ. ਵਿਚ ਵਾਰਧਾ (ਮਧ ਪਰਦੇਸ਼) ਵਿਚ ਰਹੇ। ਆਪ ਦਾ ਬਹੁਤਾ ਸਮਾਂ ਪਾਕਪਟਨ ਵਿਚ ਹੀ ਗੁਜ਼ਰਿਆ।

ਅਨੇਕਾਂ ਕਰਾਮਾਤਾਂ ਆਪ ਦੇ ਨਾਂ ਨਾਲ ਸੰਬੰਧਿਤ ਹਨ। ਇਹ ਵੀ ਪ੍ਰਸਿੱਧ ਹੈ ਕਿ ਤਿੰਨ ਵਾਰ ਆਪ ਨੇ ਬਾਰ੍ਹਾਂ, ਬਾਰ੍ਹਾਂ ਸਾਲ ਦਾ ਚਿਲਾ ਕੱਟਿਆ। ਫ਼ਰੀਦ ਜੀ ਦਾ ਦਿਹਾਂਤ 1266 ਈ. (1664 ਹਿਜਰੀ) ਮੁਹੱਰਮ ਦੇ ਮਹੀਨੇ ਵਿਚ ਨਮੂਨੀਏ ਦੇ ਕਾਰਣ ਪਾਕਪਟਨ ਵਿਚ ਹੋਇਆ। ਇਥੇ ਹੀ ਨਿਜ਼ਾਮ-ਉਦ-ਦੀਨ ਔਲੀਏ ਨੇ ਆਪ ਦਾ ਮਕਬਰਾ ਬਣਵਾਇਆ। ਹੁਣ ਵੀ ਉਥੇ ਆਪ ਦੀ ਗੱਦੀ ਚਲਦੀ ਹੈ ਤੇ ਹਰ ਮੁਹੱਰਮ ਤੇ ਕੁਰਾਨ ਸ਼ਰੀਫ਼ ਦਾ ਖ਼ਤਮ ਆਪ ਦੀ ਯਾਦ ਵਿਚ ਕੀਤਾ ਜਾਂਦਾ ਹੈ ਅਤੇ ਬੜਾ ਧਾਰਮਿਕ ਮੇਲਾ ਲਗਦਾ ਹੈ।

## 2. ਪ੍ਰਤਿਭਾ ਦਾ ਵਿਕਾਸ

ਫ਼ਰੀਦ ਜੀ ਦੀ ਪ੍ਰਤਿਭਾ ਦਾ ਵਿਕਾਸ ਕਈ ਸਾਧਨਾਂ, ਕਾਰਨਾਂ ਤੇ ਹਾਲਤਾਂ ਦੇ ਅਧੀਨ ਹੋਇਆ ਹੈ। ਜਿਵੇਂ ਕਿ :

(1) **ਮਾਤਾ ਦਾ ਪ੍ਰਭਾਵ**

(2) **ਅਧਿਆਪਕਾਂ ਦਾ ਪ੍ਰਭਾਵ**

(3) **ਮੁਰਸ਼ਦ ਦੀ ਸਿਖਿਆ** : ਜਿਨ੍ਹਾਂ ਵੱਲ ਸੰਕੇਤ ਉਪਰ ਕੀਤੇ ਜਾ ਚੁਕੇ ਹਨ, ਨਿਰਸੰਦੇਹ 'ਪੂਰਬ ਕਰਮ' ਦਾ 'ਅੰਕਰ' ਉਨ੍ਹਾਂ ਅੰਦਰ ਮੌਜੂਦ ਹੀ ਸੀ।

(4) **ਪਰਚਾਰ ਲਗਨ** : ਫ਼ਰੀਦ ਜੀ ਵਿਚ ਇਸਲਾਮ ਦੇ ਪਰਚਾਰ ਦੀ ਲਗਨ ਅਵਸ਼ ਸੀ, ਭਾਵੇਂ ਉਨ੍ਹਾਂ ਵਿਚ ਇਤਨੀ ਖੁਲ੍ਹਦਿਲੀ ਸੀ ਕਿ ਉਹ ਪਰਚਾਰ ਤਬਲੀਗ ਲਈ ਨਹੀਂ ਸੀ ਕਰਦੇ। ਕਈ ਲੇਖਕਾਂ ਦਾ ਵਿਚਾਰ ਹੈ ਕਿ ਫ਼ਰੀਦ ਜੀ ਨੇ ਕਿਸੇ ਹਿੰਦੂ ਨੂੰ ਮੁਸਲਮਾਨ ਨਹੀਂ ਬਣਾਇਆ, ਪਰ ਪਾਕਪਟਨ, ਝੰਗ ਆਦਿ ਦੇ ਵਸਨੀਕ ਕਈ ਮੁਸਲਮਾਨ ਫ਼ਿਰਕਿਆਂ, ਗੋਤਾਂ ਤੇ ਜਾਤਾਂ ਦਾ ਕਹਿਣਾ ਹੈ ਕਿ ਉਨ੍ਹਾਂ ਦੇ ਵਡਿਕੇ ਹਿੰਦੂ ਸਨ ਤੇ ਬਾਬਾ ਫ਼ਰੀਦ ਜੀ ਦੇ ਹੱਥੀਂ ਉਹ ਮੁਸਲਮਾਨ ਹੋਏ ਸਨ।

(ਵੇਖੋ : The life and Times of Sheikh Farid-ud-din, Ganj-i-Shakar by Khaliq Ahmad Nizami)

ਹੁਣ ਵੀ ਇਹ ਲੋਕ ਬਾਬਾ ਫ਼ਰੀਦ ਜੀ ਦੇ ਉਪਾਸ਼ਕ ਹਨ। ਇਸਲਾਮੀ ਪਰਚਾਰ ਦੀ ਲਗਨ ਨੇ ਹੀ ਫ਼ਰੀਦ ਜੀ ਨੂੰ ਮਜਬੂਰ ਕੀਤਾ ਕਿ ਉਹ ਸਥਾਨਕ ਲਹਿੰਦੀ ਬੋਲੀ ਵਿਚ ਕਾਵਿ-ਰਚਨਾ ਕਰਨ। ਅਰਬੀ ਤੇ ਫ਼ਾਰਸੀ ਵਿਚ ਤੇ ਉਹ ਆਪ ਕਾਵਿ-ਰਚਨਾ ਕਰਦੇ ਹੀ ਸਨ। ਹੋ ਸਕਦਾ ਹੈ ਕਿ ਫ਼ਰੀਦ ਜੀ ਨੇ ਦੇਸੀ ਬੋਲੀ ਵਿਚ ਰਚਨਾ ਕਰਨ ਲਈ ਪੰਜਾਬੀ ਵਿਚ ਪਹਿਲਾਂ ਹੋ ਚੁਕੀ ਕਾਵਿ-ਰਚਨਾ ਨੂੰ ਵੇਖਿਆ ਹੋਵੇ ਜਿਵੇਂ ਕਿ ਪੰਜਾਬ ਦੀ ਲੋਕ-ਕਵਿਤਾ ਜਾਂ ਜੋਗੀਆਂ ਦੀ ਕਵਿਤਾ ਨੂੰ। ਇਸ ਪੰਜਾਬੀ ਕਵਿਤਾ ਦੇ ਅਧਿਐਨ ਨੇ ਵੀ ਆਪ ਦੀ ਪ੍ਰਤਿਭਾ ਨੂੰ ਉਘਾੜਿਆ ਹੋਣਾ ਹੈ।

(5) **ਭਾਰਤੀ ਤੇ ਹੋਰ ਧਰਮਾਂ ਦੀ ਵਾਕਫ਼ੀ** : ਇਕ ਧਰਮ-ਪਰਚਾਰਕ ਨੂੰ ਹੋਰ ਧਰਮਾਂ ਦੀ ਵਾਕਫ਼ੀ ਦੀ ਲੋੜ ਹੁੰਦੀ ਹੈ। ਇਸਲਾਮ ਦੀ ਤੇ ਫ਼ਰੀਦ ਜੀ ਨੂੰ ਵਾਕਫ਼ੀ ਸੀ ਹੀ। ਹਿੰਦੂ, ਜੋਗ, ਬੁੱਧ, ਜੈਨ ਧਰਮਾਂ ਦੀ ਵੀ ਵਾਕਫ਼ੀ ਦੇ ਚਿੰਨ੍ਹ ਆਪ ਦੀ ਕਵਿਤਾ ਵਿਚੋਂ ਮਿਲਦੇ ਹਨ। ਆਪ ਨੇ ਸਾਰੀ ਭਾਰਤੀ ਰਹੱਸਵਾਦੀ ਚਿੰਨ੍ਹਾਵਲੀ ਤੇ ਬਿੰਬਾਵਲੀ ਦੀ ਵਰਤੋਂ ਕੀਤੀ ਹੈ। ਇੰਦ੍ਰੇਦਮਨ ਤੇ ਮਾਇਆ ਦੇ ਰਸਾਂ ਦੇ ਤਿਆਗ ਦੇ ਸਿੱਧਾਂਤ ਜੋਗ ਤੇ ਹਿੰਦੂ ਮਤ ਵਿਚੋਂ ਫ਼ਰੀਦ ਜੀ ਨੇ ਗ੍ਰਹਿਣ ਕੀਤੇ। ਸੂਫ਼ੀ ਫ਼ਕੀਰ ਆਪ ਵੀ ਸੰਜਮ ਦੇ ਧਾਰਨੀ ਹੁੰਦੇ ਸਨ। ਈਸਾਈ ਮਤ ਇਸਲਾਮ ਦੇ ਤੇ ਹੈ ਹੀ ਬਹੁਤ ਨੇੜੇ।

ਫ਼ਰੀਦਾ ਜੋ ਤੈ ਮਾਰਨ ਮੁਕੀਆਂ ਤਿਨਾ ਨ ਮਾਰੇ ਘੁੰਮਿ ॥

ਤੇ

ਸਾਈ ਦੇ ਦਰਿ ਵਾੜੀਅਹਿ

ਈਸਾਈ ਪ੍ਰਭਾਵ ਤੋਂ ਉਪਜੇ ਵਿਚਾਰ ਪ੍ਰਤੀਤ ਹੁੰਦੇ ਹਨ।

ਫ਼ਰੀਦਾ ਵੇਖੁ ਕਪਾਹੈ ਜਿ ਥੀਅ ਜਿ ਸਿਰਿ ਥੀਆ ਤਿਲਾਹ ॥

ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ ॥
ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥੪੯॥

ਨਿਰੋਲ ਕੁਰਾਨ ਦੇ ਵਿਚਾਰਾਂ ਤੇ ਭਾਵਨਾ ਅਨੁਕੂਲ ਉਘੜਿਆ ਸਲੋਕ ਹੈ ।

## 3. ਰਚਨਾ ਦਾ ਬਿਉਰਾ

ਇਥੇ ਫ਼ਰੀਦ ਜੀ ਦੀ ਅਰਬੀ ਤੇ ਫ਼ਾਰਸੀ ਵਿਚ ਕੀਤੀ ਕਾਵਿ-ਰਚਨਾ ਨਾਲ ਸਾਡਾ ਕੋਈ ਸੰਬੰਧ ਨਹੀਂ ਹੈ । ਪਰ ਆਪ ਦੀ ਪੰਜਾਬੀ ਵਿਚ ਕੀਤੀ ਰਚਨਾ ਦੇ ਆਕਾਰ ਬਾਰੇ ਕਈ ਵਿਚਾਰ ਹਨ, ਜਿਵੇਂ :

(ੳ) ਖ਼ਲੀਕ ਅਹਿਮਦ ਨਿਜ਼ਾਮੀ ਦਾ ਵਿਚਾਰ ਹੈ ਕਿ ਫ਼ਰੀਦ ਨੇ ਇੰਨੇ ਅਕਾਰ ਵਿਚ ਸਥਾਨਕ ਬੋਲੀਆਂ ਵਿਚ ਕਾਵਿ-ਰਚਨਾ ਨਹੀਂ ਕੀਤੀ ਜਿੰਨੇ ਆਕਾਰ ਦੀ ਆਪ ਦੀ ਰਚਨਾ ਗੁਰੂ ਗ੍ਰੰਥ ਸਾਹਿਬ ਵਿਚ ਸੰਪਾਦਿਤ ਹੋਈ ਮਿਲਦੀ ਹੈ। ਪਰ ਆਪ ਨਾਲ ਹੀ ਮੰਨਦੇ ਹਨ ਕਿ ਜਿੰਨੇ ਸਲੋਕ ਆਪ ਦੇ ਗੁਰੂ ਗ੍ਰੰਥ ਵਿਚ ਦਿੱਤੇ ਹੋਏ ਹਨ ਉਨ੍ਹਾਂ ਦੀ ਵਿਚਾਰਧਾਰਾ, ਬਿੰਬਾਵਲੀ ਤੇ ਸ਼ਬਦਾਵਲੀ ਫ਼ਰੀਦ ਜੀ ਦੀ ਪ੍ਰਤਿਭਾ ਦੇ ਅਨੁਕੂਲ ਹੈ। ਨਿਜ਼ਾਮੀ ਜੀ ਨੂੰ ਇਕ ਸ਼ੰਕਾ ਇਹ ਵੀ ਹੈ ਕਿ ਫ਼ਰੀਦ ਜੀ ਨੇ ਆਪਣੀ ਅਰਬੀ ਫ਼ਾਰਸੀ ਦੀ ਰਚਨਾ ਵਿਚ ਤਖ਼ੱਲਸ 'ਮਸਊਦ' ਦਾ ਵਰਤਿਆ ਹੈ। ਸਾਡਾ ਵਿਚਾਰ ਇਹ ਹੈ ਕਿ ਉਹ ਆਪਣੀ ਪੰਜਾਬੀ ਰਚਨਾ ਵਿਚ ਤਖ਼ੱਲਸ 'ਫ਼ਰੀਦ' ਹੀ ਵਰਤਦੇ ਹੋਣੇ ਹਨ। ਕਿਉਂਕਿ ਇਸੇ ਨਾਮ ਨਾਲ ਉਹ ਪੰਜਾਬ ਵਿਚ ਪ੍ਰਸਿੱਧ ਸਨ ਤੇ ਹੁਣ ਹਨ। ਨਿਜ਼ਾਮੀ ਜੀ ਨੇ ਲਿਖਿਆ ਹੈ ਕਿ ਫ਼ਰੀਦ ਜੀ ਬਾਰੇ ਮਿਲਦੀਆਂ ਪੁਰਾਤਨ ਲਿਖਤਾਂ ਵਿਚ ਕਿਤੇ ਵਰਣਨ ਨਹੀਂ ਆਇਆ ਕਿ ਆਪ ਨੇ ਸਥਾਨਕ ਬੋਲੀਆਂ ਵਿਚ ਕਾਫ਼ੀ ਰਚਨਾ ਕੀਤੀ ਪਰ ਇਹ ਵੀ ਤੇ ਹੋ ਸਕਦਾ ਹੈ ਕਿ ਇਨ੍ਹਾਂ ਪੁਸਤਕਾਂ ਦੇ ਲੇਖਕ ਆਪ ਸਥਾਨਕ ਬੋਲੀ ਨੂੰ ਸਮਝਦੇ ਨਾ ਹੋਣ। ਇਹ ਅਨਹੋਣੀ ਗੱਲ ਹੈ ਕਿ ਇਕ ਪਰਚਾਰਕ ਸਥਾਨਕ ਬੋਲੀ ਦੀ ਵਰਤੋਂ ਬਿਨਾਂ ਸਫਲ ਪਰਚਾਰ ਕਰ ਸਕੇ। ਫ਼ਰੀਦ ਜੀ ਨੇ ਅਵੱਸ਼ ਮੁਲਤਾਨੀ ਵਿਚ ਰਚਨਾ ਕੀਤੀ ਤੇ ਜੋ ਆਪ ਦੇ 118 ਸਲੋਕ ਤੇ 4 ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਹਨ, ਕੋਈ ਮਹਾਨ ਅਕਾਰ ਨਹੀਂ ਹੈ ਜੇ ਕੇਵਲ ਕਬੀਰ, ਨਾਮਦੇਵ, ਰਵਿਦਾਸ ਆਦਿ ਭਗਤਾਂ ਦੀ ਪੰਜਾਬੀ ਰਚਨਾ ਨੂੰ ਹੀ ਆਕਾਰ ਵਜੋਂ ਤੁਲਨਾ ਲਈ ਧਿਆਨ ਵਿਚ ਰਖ ਲਇਆ ਜਾਏ। ਇਹ ਤੇ ਪੰਜਾਬੀ ਵੀ ਨਹੀਂ ਸਨ ਤੇ ਪੰਜਾਬ ਵਿਚ ਥੋੜ੍ਹਾ ਹੀ ਸਮਾਂ ਸ਼ਾਇਦ ਨਾਮਦੇਵ ਜੀ ਰਹੇ ਸਨ। ਨਿਰਸੰਦੇਹ, ਸ਼ੈਲੀ ਤੇ ਵਿਚਾਰ ਪਖੋਂ, ਇਹ ਤੇ ਪ੍ਰਗਟ ਹੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਫ਼ਰੀਦ ਜੀ' ਨਾਂ ਹੇਠ ਸੰਕਲਿਤ ਸਾਰੀ ਰਚਨਾ ਇਕੋ ਹੀ ਕਲਾਕਾਰ ਦੀ ਹੈ।

ਫ਼ਰੀਦ ਜੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੀ ਰਚਨਾ ਬਾਰੇ ਮੈਕਾਲਿਫ਼ ਸਾਹਿਬ, ਡਾ. ਲਾਜਵੰਤੀ, ਬਾਵਾ ਬੁੱਧ ਸਿੰਘ ਤੇ ਡਾ. ਗੋਪਾਲ ਸਿੰਘ ਨੂੰ ਸੰਦੇਹ ਹੈ, ਕਿ ਇਹ ਰਚਨਾ ਫ਼ਰੀਦ ਸ਼ੱਕਰਗੰਜ ਦੀ ਨਹੀਂ ਹੈ ਸਗੋਂ ਫ਼ਰੀਦ ਦੀ ਗੱਦੀ ਦੇ ਬਾਰ੍ਹਵੇਂ ਜਾ-ਨਸ਼ੀਨ ਫ਼ਰੀਦ ਦੂਜੇ (ਅਸਲ ਨਾਮ ਸ਼ੇਖ਼ ਬ੍ਰਹਮ) ਦੀ ਹੈ। ਪਰ ਹਜ਼ਰਤ ਕਿਰਮਾਨੀ ਦੀ ਪੁਸਤਕ ਸੀਰੁਲ ਔਲੀਆ ਜੋ 790 ਹਿਜਰੀ ਤੋਂ ਪਹਿਲਾਂ ਸਮਾਪਤ ਹੋਈ, ਵਿਚ ਲਿਖਿਆ ਹੈ ਕਿ ਇਕ ਸ਼ਿਅਰ ਮੁਲਤਾਨੀ ਵਿਚ ਸ਼ੇਖ਼ ਫ਼ਰੀਦ ਜੀ ਦੀ ਜ਼ਬਾਨ ਮੁਬਾਰਕ

ਵਿਚੋਂ ਨਿਕਲਿਆ (ਪੰਨਾ 364)। ਇਹ ਪੁਸਤਕ ਸ਼ੇਖ਼ ਇਬਰਾਹੀਮ ਦੇ ਜਨਮ ਤੋਂ ਵੀ ਪਹਿਲੇ ਦੀ ਲਿਖੀ ਹੋਈ ਹੈ। (ਪੰਨਾ 367) ਮੈਕਾਲਿਫ਼ ਸਾਹਿਬ ਨੇ ਉਨ੍ਹਾਂ ਦੇ ਇਕ ਸਲੋਕ ਦਾ, ਜੋ 'ਜਵਾਹਿਰ-ਏ-ਫ਼ਰੀਦੀ' ਵਿਚ ਦਰਜ ਹੈ, ਅੰਗਰੇਜ਼ੀ ਵਿਚ ਤਰਜਮਾ ਕੀਤਾ ਹੈ।

فریدا دھڑ سوکی پنجرے تلیاں کوکت کاگ
رب اجہوں نہ باہڑے سو دھن! ساڈے بھاگ

ਇਹ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਫ਼ਰੀਦ ਜੀ ਦੇ ਦਰਜ ਇਸ ਸਲੋਕ ਨਾਲ ਮਿਲਦਾ ਜੁਲਦਾ ਹੈ :

ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ।
ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ।

ਇਸ ਪੱਕੇ ਸਬੂਤ ਤੋਂ ਛੁੱਟ ਅਨੇਕ ਹੋਰ ਗੱਲਾਂ ਦੁਆਰਾ ਅਨੁਮਾਨ ਹੋ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੀ ਰਚਨਾ ਫ਼ਰੀਦ ਸ਼ਕਰਗੰਜ ਦੀ ਹੀ ਹੈ ਜਿਨ੍ਹਾਂ ਨੂੰ ਰਚਨਾ ਤੇ ਜ਼ਬਾਨ ਦੀ ਮਿਠਾਸ ਕਰਕੇ ਹੀ ਸ਼ਕਰਗੰਜ ਵੀ ਆਖਦੇ ਸਨ ਤੇ ਹਜ਼ਰਤ ਕਿਰਮਾਨੀ ਨੇ ਆਪ ਦੀ ਰਚਨਾ ਦੀ ਵਿਸ਼ੇਸ਼ ਗੱਲ ਮਿਠਾਸ ਹੀ ਮੰਨੀ ਹੈ। ਸ਼ੇਖ਼ ਬ੍ਰਹਮ ਦੀ ਵਿਦਵਤਾ ਤੇ ਉਨ੍ਹਾਂ ਦੇ ਕਵੀ ਹੋਣ ਦਾ ਕੋਈ ਪ੍ਰਮਾਣ ਪ੍ਰਾਪਤ ਨਹੀਂ। ਹਰ ਸਲੋਕ ਵਿਚ ਫ਼ਰੀਦ ਦਾ ਨਾਂ ਹੀ ਆਉਂਦਾ ਹੈ ਜੋ ਹੋਰ ਕੋਈ ਕਵੀ ਨਹੀਂ ਵਰਤ ਸਕਦਾ। ਸਲੋਕਾਂ ਵਿਚ ਉਨ੍ਹਾਂ ਘਟਨਾਵਾਂ 'ਕਾਠ ਦੀ ਰੋਟੀ', 'ਤਨ ਸੁਕਾ ਪਿੰਜਰ ਥੀਆ' ਆਦਿ ਦਾ ਵਰਣਨ ਹੈ ਜੋ ਕੇਵਲ ਸ਼ੇਖ਼ ਫ਼ਰੀਦ ਦੇ ਜੀਵਨ ਨਾਲ ਹੀ ਸੰਬੰਧਿਤ ਹਨ, ਨਾ ਕਿ ਸ਼ੇਖ਼ ਬ੍ਰਹਮ ਦੇ ਨਾਂ ਨਾਲ।

ਸਰਦਾਰ ਗੁਰਬਖ਼ਸ਼ ਸਿੰਘ ਆਪਣੀ ਪੁਸਤਕ 'ਪ੍ਰਾਚੀਨ ਬੀੜਾਂ' ਵਿਚ ਮੈਕਾਲਿਫ਼ ਸਾਹਿਬ ਦੀ ਇਸ ਲਿਖਤ ਨੂੰ ਕਿ ਇਹ ਸਲੋਕ ਸ਼ੇਖ਼ ਇਬਰਾਹੀਮ ਦੇ ਹਨ, ਕੋਈ ਪੂਰੇ 20 ਪੰਨੇ ਦਾ ਇਕ ਲੇਖ ਲਿਖ ਕੇ ਖੰਡਨ ਕਰਦੇ ਹਨ (ਦੇਖੋ ਪੰਨਾ 439 ਤੋਂ 458)। ਅਸੀਂ ਕੁਝ ਟੂਕਾਂ ਦਾ ਸੰਖੇਪ ਅੱਗੇ ਦਿੰਦੇ ਹਾਂ।

ਪਹਿਲਾਂ ਉਨ੍ਹਾਂ ਨੇ 'ਅਰਸ਼ਾਦਾਤਿ ਫ਼ਰੀਦੀ' ਨਾਮ ਦੀ ਕਿਤਾਬ ਦਾ ਹਵਾਲਾ ਦਿੱਤਾ ਹੈ ਜੋ ਸੰਨ 1927 ਵਿਚ ਛਪੀ ਸੀ, ਅਤੇ ਫ਼ਾਰਸੀ ਅੱਖਰਾਂ ਵਿਚ ਪੰਜਾਬੀ ਦੇ ਇਮਤਿਹਾਨਾਂ ਲਈ ਕੋਰਸ ਹੈ। ਇਸ ਦੇ ਕਰਤਾ ਪੀਰ ਮੁਹੰਮਦ ਹੁਸੈਨ ਸ਼ਾਹ ਸਾਹਿਬ ਸਾਲਿਸ, ਔਲਾਦ ਬਾਬਾ ਫ਼ਰੀਦ ਪਾਕਪਟਨ ਵਾਲੇ ਹਨ। ਇਸ ਪੁਸਤਕ ਵਿਚ ਫ਼ਰੀਦ ਜੀ ਦੀ ਬਾਨੀ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਲਈ ਗਈ ਹੈ ਅਤੇ ਕੁਝ ਚਾਰ ਪੰਜ ਸਲੋਕ ਹੋਰ ਬਾਹਰ ਦੇ ਵੀ ਹਨ। ਉਨ੍ਹਾਂ ਇਹ ਨਹੀਂ ਲਿਖਿਆ ਕਿ ਇਹ ਬਾਨੀ ਸ਼ੇਖ਼ ਇਬਰਾਹੀਮ ਦੀ ਹੈ।..........

ਫ਼ਰੀਦ ਜੀ ਦੇਸੀ ਬੋਲੀ ਚੰਗੀ ਤਰ੍ਹਾਂ ਜਾਣਦੇ ਸਨ। ਇਸ ਵਿਚ ਹੈਰਾਨੀ ਦੀ ਗੱਲ ਕੋਈ ਨਹੀਂ। ਚਿਸ਼ਤੀ ਖ਼ਾਨਵਾਦਾ (ਖ਼ਾਨਦਾਨ) ਦੇ ਸੂਫ਼ੀ ਫ਼ਕੀਰ ਹਿੰਦੁਸਤਾਨ ਵਿਚ ਇਸਲਾਮ ਦੀ ਤਬਲੀਗ ਜਾਂ ਪ੍ਰਚਾਰ ਵਾਸਤੇ ਆਏ ਹੋਏ ਸਨ। ਬਾਬਾ ਫ਼ਰੀਦ ਆਪਣੇ

ਵੇਲੇ ਇਸ ਸਿਲਸਿਲੇ ਦੇ ਖ਼ਲੀਫ਼ੇ ਸਨ, ਅਤੇ ਉਨ੍ਹਾਂ ਦਾ ਪਹਿਲਾ ਜ਼ਰੂਰੀ ਤੇ ਇਕੋ ਕੰਮ ਕੁਫ਼ਰ ਨੂੰ ਦੂਰ ਕਰਕੇ ਇਸਲਾਮ ਨੂੰ ਫੈਲਾਣਾ ਅਤੇ ਹਿੰਦੂਆਂ ਨੂੰ ਮੁਸਲਮਾਨ ਬਣਾਉਣਾ ਸੀ। ਬਾਬਾ ਫ਼ਰੀਦ ਨੇ ਹਜ਼ਾਰਾਂ ਹਿੰਦੂਆਂ ਨੂੰ ਮੁਸਲਮਾਨ ਬਣਾਇਆ। ਉਨ੍ਹਾਂ ਨੂੰ ਆਪਣੇ ਕੰਮ ਵਿਚ ਬੜੀ ਕਾਮਯਾਬੀ ਹੋਈ। ਹਿੰਦੂ ਜ਼ਿਮੀਦਾਰਾਂ ਦੀਆਂ ਕੌਮਾਂ ਨੇ ਉਨ੍ਹਾਂ ਦੇ ਹਥੋਂ ਇਸਲਾਮ ਗ੍ਰਹਿਣ ਕੀਤਾ। ਉਨ੍ਹਾਂ ਕੋਲੋਂ ਮੁਸਲਮਾਨ ਹੋਣਾ ਫ਼ਖਰ ਦੀ ਗੱਲ ਸਮਝੀ ਜਾਂਦੀ ਸੀ। ਮੁਲਤਾਨ ਦਾ ਖ਼ਾਸ ਪਿੰਡ ਕੋਠੀਵਾਲ ਵਿਚ ਜੰਮੇ ਪਲੇ ਤੇ 95 ਵਰ੍ਹੇ ਦੀ ਲੰਮੀ ਉਮਰ ਜਟਾਂ ਤੇ ਹਿੰਦੂਆਂ ਦੀਆਂ ਛੋਟੀਆਂ ਜਾਤਾਂ ਦੇ ਲੋਕਾਂ ਵਿਚ ਇਸਲਾਮ ਦਾ ਪ੍ਰਚਾਰ ਕਰਦਿਆਂ ਗੁਜ਼ਾਰੀ। ਕੀ ਇਹ ਮੁਮਕਿਨ ਹੋ ਸਕਦਾ ਹੈ ਕਿ ਬਾਬਾ ਫ਼ਰੀਦ ਦੇਸੀ ਬੋਲੀ ਨਹੀਂ ਸਨ ਜਾਣਦੇ ਜਾਂ ਸਾਰੀ ਸਫਲਤਾ ਉਨ੍ਹਾਂ ਦੇ ਮਿਮਬਰ ਉਪਰ ਖੜੇ ਕੇ ਫ਼ਾਰਸੀ ਵਿਚ ਵਾਅਜ਼ ਕਰਕੇ ਪ੍ਰਾਪਤ ਕੀਤੀ ਸੀ।......

ਜੇਕਰ ਉਪਰ ਕੀਤੀ ਵਿਚਾਰ ਕਾਫ਼ੀ ਨਾ ਹੋਵੇ, ਤਦ ਆਓ ਅਮੀਰ ਖ਼ੁਸਰੋ, 'ਤੂਤੀਏ-ਹਿੰਦ' ਨੂੰ ਲੈ ਕੇ ਸ਼ੇਖ਼ ਫ਼ਰੀਦ ਨਾਲ ਮੁਕਾਬਲਾ ਕਰੀਏ। ਅਮੀਰ ਖ਼ੁਸਰੋ ਬਾਬਾ ਫ਼ਰੀਦ ਦਾ ਸਮਕਾਲੀ ਸੀ। ਅਮੀਰ ਖ਼ੁਸਰੋ ਦਾ ਬਾਪ ਹਿੰਦ ਵਿਚ ਆਇਆ ਅਤੇ ਬਾਬਾ ਫ਼ਰੀਦ ਦਾ ਦਾਦਾ ਉਸ ਤੋਂ ਅੱਧੀ ਸਦੀ ਪਹਿਲਾਂ। ਖ਼ੁਸਰੋ ਦਾ ਸਾਰਾ ਜੀਵਨ ਅਮੀਰ ਉਮਰਾਵਾਂ ਦੇ ਹਲਕੇ ਵਿਚ ਤੇ ਬਾਦਸ਼ਾਹੀ ਦਰਬਾਰਾਂ ਵਿਚ ਲੰਘਿਆ, ਅਤੇ ਬਾਬਾ ਫ਼ਰੀਦ ਦਾ ਸਿੱਧੇ ਸਾਦੇ ਜੱਟਾਂ, ਜ਼ਿਮੀਂਦਾਰਾਂ ਅਤੇ ਪੇਂਡੂ ਲੋਕਾਂ ਵਿਚ। ਹੁਣ ਖ਼ੁਸਰੋ ਦੀ ਹਿੰਦੀ ਰਚਨਾ ਅਜਿਹੀ ਸਰਲ ਅਤੇ ਮਿੱਠੀ ਹਿੰਦੀ ਵਿਚ ਹੈ, ਜੋ ਕਰਤਾ ਦਾ ਨਾਮ ਪਤਾ ਨਾ ਹੋਵੇ, ਤਦ ਅਸੀਂ ਉਸ ਨੂੰ ਕਿਸੇ ਨਵੀਨ ਹਿੰਦੀ ਲੇਖਕ ਦੀ, ਕਿਸੇ ਬੱਚਿਆਂ ਦੇ ਰਸਾਲੇ ਲਈ ਲਿਖੀ ਰਚਨਾ ਸਮਝਾਂਗੇ। ਇਸ ਦੇ ਟਾਕਰੇ ਪੁਰ ਫ਼ਰੀਦ ਦੀ ਪੰਜਾਬੀ ਲਹਿੰਦੀ ਹੁੰਦਿਆਂ ਭੀ ਪੁਰਾਣੀ ਕਿਸਮ ਦੀ ਹੈ ਅਤੇ ਪੰਜਾਬੀ ਦੇ ਵਿਰਲੇ ਦਰਜੇ ਦੀਆਂ ਸ਼ਕਲਾਂ ਕ੍ਰਿਆ-ਪਦਾਂ ਦੀਆਂ ਵਰਤੀਆਂ ਹਨ।.........ਬਹਰਹਾਲ ਇਹ ਕੋਈ ਗੈਰ-ਮਾਮੂਲੀ ਗੱਲ ਨਹੀਂ ਕਿ ਬਾਬਾ ਫ਼ਰੀਦ ਅਜਿਹੀ ਪੰਜਾਬੀ ਵਿਚ ਚੰਗੀ ਰਚਨਾ ਕਰਦੇ, ਜਿਹੀ ਚੰਗੀ ਹਿੰਦੀ ਵਿਚ ਅਮੀਰ ਖ਼ੁਸਰੋ।.........

ਸ਼ੇਖ਼ ਇਬਰਾਹੀਮ ਜਿਸ ਨਾਲ ਗੁਰੂ ਨਾਨਕ ਸਾਹਿਬ ਦਾ ਮਿਲਣਾ ਮੁਮਕਿਨ ਹੋ ਸਕਦਾ ਹੈ, ਕੋਈ ਚੋਣਵੇਂ ਮੁੱਖੀ ਜਾਂ ਪ੍ਰਸਿੱਧ ਗੱਦੀ ਨਸ਼ੀਨਾਂ ਵਿਚੋਂ ਨਹੀਂ ਸੀ। ਉਸ ਦਾ ਬਾਪ ਸ਼ੇਖ਼ ਤਾਜਦੀਨ ਅਤੇ ਪੁੱਤਰ ਤੇ ਪੋਤਰਾ ਉਸ ਨਾਲੋਂ ਕਿਤੇ ਵੱਡੇ ਗੱਦੀ ਨਸ਼ੀਨ ਹੋਏ ਹਨ। ਮੈਕਾਲਿਫ ਸਾਹਿਬ ਦੀ ਕਿਤਾਬ ਤੋਂ ਬਾਹਰ ਮੈਂ ਕਿਤੇ ਵੀ ਇਹ ਨਹੀਂ ਪੜ੍ਹਿਆ ਕਿ ਸ਼ੇਖ਼ ਇਬਰਾਹੀਮ ਨੂੰ 'ਫ਼ਰੀਦ ਸਾਨੀ' ਸੱਦਦੇ ਹਨ। ਨਾ ਇਹ ਲਫ਼ਜ਼ ਇਬਰਾਹੀਮ ਦੇ ਨਾਮ ਦੇ ਪਿਛੇ ਲੱਗ ਕੇ ਇਸ ਤਰ੍ਹਾਂ ਪੜ੍ਹਿਆ ਹੈ, 'ਸ਼ੇਖ਼ ਇਬਰਾਹੀਮ ਫ਼ਰੀਦ ਸਾਨੀ'। ਹਾਂ ਬਾਬਾ ਫ਼ਰੀਦ ਦੇ ਪੋਤਰੇ ਅਤੇ ਦੂਜੇ ਸਜਾਦਾਨਸ਼ੀਨ ਸ਼ੇਖ਼ ਅਲਾਉਦੀਨ ਨੂੰ 'ਸ਼ੇਖ਼ ਅਲਾਉਂਦੀਨ ਫ਼ਰੀਦ ਸਾਨੀ' ਜ਼ਰੂਰ ਆਖਿਆ ਜਾਂਦਾ ਸੀ।

ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੀ ਰਚਨਾ ਸ਼ੇਖ਼ ਫ਼ਰੀਦ ਜੀ ਦੀ ਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੀ ਆਪ ਦੀ ਰਚਨਾ ਦਾ ਬਿਉਰਾ ਇਸ ਪ੍ਰਕਾਰ ਹੈ :

ਰਾਗ ਆਸਾ ਵਿਚ ਦੋ ਪਦੇ
ਰਾਗ ਸੂਹੀ ਵਿਚ ਦੋ ਪਦੇ
ਸਲੋਕ......... 118

## 4. ਰਚਨਾ ਸਰਵੇਖਣ

### ਰਾਗ ਆਸਾ

ਰਾਗ ਆਸਾ ਦਾ ਪਦਾ ਨੰ: 2 ਫ਼ਰੀਦ ਜੀ ਦੀ ਸਾਰੀ ਵਿਚਾਰਧਾਰਾ ਨੂੰ ਸਪੱਸ਼ਟ ਕਰਦਾ ਹੈ। ਇਸ ਪਦੇ ਵਿਚ ਆਪ ਨੇ ਜੀਵਨ ਦੀ ਥੋੜ੍ਹ-ਚਿਰਤਾ ਦਸ ਕੇ ਮਨੁੱਖ ਨੂੰ ਬੰਦਗੀ ਵੱਲ ਪਰੇਰਿਆ ਹੈ ਤੇ ਬੰਦਗੀ ਦੇ ਸਾਰੇ ਅੰਗਾਂ ਤੇ ਇੰਦ੍ਰਿਆਂ ਦਾ ਕਾਬੂ, ਸਚੁ-ਧਰਮੁ ਵਿਚ ਕਾਇਮ ਰਹਿਣਾ, ਗੁਰੂ ਤੇ ਸੰਤ ਦੀ ਅਗਵਾਈ ਪਰਵਾਨ ਕਰਨਾ, ਪ੍ਰਭੂ-ਪ੍ਰੇਮ ਤੇ ਪੂਰਾ ਬਲ ਦਿੱਤਾ ਹੈ।

ਫ਼ਰੀਦ ਜੀ ਦੀ ਕਲਾ ਦਾ ਸਿਖਰ ਰੂਪਕਾਂ, ਉਪਮਾਵਾਂ, ਚਿੰਨ੍ਹਾਂ, ਪ੍ਰਤੀਕਾਂ, ਚਿੱਤਰਾਂ ਦੀ ਡੂੰਘੀ ਤੇ ਸਮਰਥ ਸੂਝ ਚੋਣ ਤੇ ਨਿਰਭਰ ਹੈ। ਆਪ ਦੀ ਹਰ ਸਤਰ ਵਿਚ ਕੋਈ ਨਾ ਕੋਈ ਚਿੱਤਰ ਹੁੰਦਾ ਹੈ, ਜਿਸ ਵਿਚੋਂ ਸਾਰੇ ਇੰਦ੍ਰਿਆਂ ਦੀ ਤ੍ਰਿਪਤੀ ਹੁੰਦੀ ਹੈ। ਆਪ ਦੀ ਹਰ ਰਚਨਾ ਵਿਚ ਪ੍ਰਤੀਕ ਹਨ ਜੋ ਇਕ ਦਮ ਮੌਲਿਕ, ਕੋਮਲ ਤੇ ਭਾਵ ਭਰਪੂਰ ਹੁੰਦੇ ਹਨ। ਆਪ ਦੀ ਕੋਮਲਤਾ ਹਿਰਦੇ ਨੂੰ ਧੂਹ ਪਾਣ ਵਾਲੀ ਹੈ। ਆਪ ਜੀ ਦੇ ਜੀਵਨ ਦੀ ਅਸਲੀਅਤ ਨੂੰ ਸਮਝਣਾ ਹੀ ਨਿਰਾਸ਼ਵਾਦ ਉਤਪੰਨ ਕਰਦਾ ਹੈ। ਆਪ ਦਾ ਕਹਿਣ ਢੰਗ ਸੰਕੋਚਵਾਂ ਹੁੰਦਿਆਂ ਵੀ ਕੋਮਲ, ਮਿਠਾ, ਮਧੁਰ, ਨਜ਼ਾਕਤ ਤੇ ਲਚਕ ਭਰਪੂਰ ਰਹਿੰਦਾ ਹੈ। ਇਹ ਸਾਰੇ ਕਲਾ-ਤਤ ਇਸ ਅਸ਼ਟਪਦੀ ਵਿਚ ਮੌਜੂਦ ਹਨ। 'ਅਲਹ ਲਗੋ', 'ਤਨੁ ਹੋਸੀ ਖਾਕੁ', 'ਨਿਮਾਣੀ ਗੋਰ', 'ਟਾਕਿਮ ਕੂੰਜੜੀਆਂ', 'ਮਚਿੰਦੜੀਆਂ', 'ਘੁਮਿ ਨ ਆਈਐ', 'ਝੂਠੀ ਦੁਨੀਆਂ', 'ਆਪ ਵਞਾਈਐ' 'ਗੁਰੂ ਦਸੈ ਵਾਟ ਮੁਰੀਦਾ ਜੋਲੀਐ', 'ਛੈਲ ਲੰਘਦੇ ਪਾਰਿ', 'ਗੋਰੀ ਮਨੁ ਧੀਰਿਆ', 'ਕੰਚਨ ਵੰਨੇ ਪਾਸੇ', 'ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ', 'ਕਤਿਕ ਕੂੰਜਾਂ ਚੇਤਿ ਡਉ, ਸਾਵਣਿ ਬਿਜੁਲੀਆਂ', 'ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ', 'ਖੇਵਟ ਕਿੰਨਿ ਗਏ' ਇਨ੍ਹਾਂ ਵਿਚ ਚਿੰਨ੍ਹ, ਪ੍ਰਤੀਕ ਦੇ ਚਿੱਤਰ ਹਨ; ਕੋਮਲ ਮਧੁਰ ਪ੍ਰਭਾਵਾਂ ਵਾਲੀ ਬੋਲੀ ਹੈ।

ਜੇ ਜੀਵਨ ਦੀ ਅਸਲੀਅਤ ਨਾਸ਼ਮਾਨਤਾ ਹੈ ਤਾਂ ਭਗਤੀ (ਬੰਦਗੀ) ਕਰਨੀ ਚਾਹੀਦੀ ਹੈ—ਪਹਿਲੇ ਪਦੇ ਦਾ ਇਹ ਵਿਸ਼ਾ ਹੈ।

### ਰਾਗ ਸੂਹੀ

ਸੂਹੀ ਰਾਗ ਵਲਵਲਿਆਂ ਦਾ ਰਾਗ ਹੈ। ਇਸ ਵਿਚ ਫ਼ਰੀਦ ਜੀ ਨੇ ਪ੍ਰਭੂ ਵਿਛੋੜੇ ਦੀ ਤੜਪ ਵਿਚ ਜੋ ਕੁਝ ਅਨੁਭਵ ਹੁੰਦਾ ਹੈ, ਉਸ ਨੂੰ ਬੜੇ ਆਪ ਮਹਿਸੂਸੇ, ਸਰਬ-ਵਿਆਪੀ ਭਾਵਾਂ ਅਨੁਕੂਲ ਉਪਭਾਵਕ ਚਿੱਤਰਾਵਲੀ, ਸ਼ਬਦਾਵਲੀ ਤੇ ਬਿੰਬਾਵਲੀ ਵਿਚ ਉਲੀਕਿਆ ਹੈ :

ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ।
ਬਾਵਲਿ ਹੋਈ ਸੋ ਸਹੁ ਲੋਰਉ।

ਤੈ ਸਹਿ ਮਨ ਮਹਿ ਕੀਆ ਰੋਸੁ ।
ਮੁਝੁ ਅਵਗਨ ਸਹ ਨਾਹੀ ਦੋਸੁ । ੧ ।

ਸੂਹੀ ਦੇ ਦੂਜੇ ਪਦੇ ਵਿਚ ਚਿੰਨ੍ਹਾਂ, ਪ੍ਰਤੀਕਾਂ ਤੇ ਚਿੱਤਰਾਂ ਦੀ ਇਕ ਝੜੀ ਲਗ ਜਾਂਦੀ ਹੈ, ਜੋ ਇਹ ਵਿਚਾਰ ਉਤਪੰਨ ਕਰਦੇ ਹਨ ਕਿ ਜੀਵਨ ਸਮਾਂ ਲੰਘ ਜਾਣ ਤੇ ਪਛਤਾਵਾ ਹੁੰਦਾ ਹੈ, ਜੇ ਬੰਦਗੀ ਨਾ ਕੀਤੀ ਹੋਵੇ। ਜੀਵਨ ਬੇੜਾ ਬੰਨ੍ਹਣ ਦਾ ਸਮਾਂ ਹੈ। ਪਰ ਜੀਵ ਮਾਇਆ-ਕਸੁੰਭੇ ਦੇ ਫੁਲ ਚੁਣ ਚੁਣ ਵਕਤ ਲੰਘਾ ਦਿੰਦਾ ਹੈ, ਅਗੇ ਸ਼ਹੁ ਸਖ਼ਤ ਤੇ ਕਰੜੇ ਬੋਲਾਂ ਵਾਲਾ ਹੈ, ਸ਼ਹੁ ਦੀ ਸਦ ਤੇ ਹੰਸੁ (ਜੀਵ) ਨੂੰ ਤੁਰਨਾ ਪਏਗਾ ।

ਬੇੜਾ ਬਧਿ ਨ ਸਕਿਓ ਬੰਧਨ ਕੀ ਵੇਲਾ ।
ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ । ੧ ।
ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ । ੧ । ਰਹਾਉ ।
ਇਕ ਆਪੀਨੈ ਪਤਲੀ ਸਹ ਕੇਰੇ ਬੋਲਾ ।
ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ । ੨ ।
ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ ।
ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ । ੩ । ੨ ।

ਇਸ ਪਦੇ ਦੀ ਵਿਚਾਰਧਾਰਾ ਨੂੰ ਗੁਰੂ ਨਾਨਕ ਸਾਹਿਬ ਨੇ ਸੂਹੀ ਰਾਗ ਦੇ ਆਪਣੇ ਇਕ ਪਦੇ ਵਿਚ ਹੋਰ ਸੇਧ ਦਿੱਤੀ ਹੈ ਅਤੇ ਵਿਸ਼ੇਸ਼ ਆਸ਼ਾਵਾਦੀ ਢੰਗ ਨਾਲ ਉਸ ਨੂੰ ਨਿਭਾਇਆ ਹੈ।

## ਸਲੋਕ

(ਸ੍ਰੀ ਗੁਰੂ ਗ੍ਰੰਥ, ਪੰਨਾ 1377-84)

ਇਨ੍ਹਾਂ 118 ਸਲੋਕਾਂ ਵਿਚ ਫ਼ਰੀਦ ਜੀ ਨੇ ਜ਼ੋਰਦਾਰ ਤਰੀਕੇ ਨਾਲ ਉਹ ਸਾਰੇ ਵਿਚਾਰ ਅੰਕਿਤ ਕੀਤੇ ਹਨ, ਜਿਨ੍ਹਾਂ ਦਾ ਸਰੂਪ ਆਪ ਦੇ ਆਸਾ ਤੇ ਸੂਹੀ ਰਾਗ ਦੇ ਪਦਿਆਂ ਵਿਚ ਵਿਦਮਾਨ ਹੈ : ਜੀਵਨ ਨਾਸ਼ਵਾਨ ਹੈ, ਮਾਇਆ ਪਰਛਾਵਾਂ ਹੈ ਤੇ ਬੰਦਗੀ ਸਥਿਰ ਰਹਿਣ ਵਾਲੀ ਹੈ। ਬੰਦਗੀ ਲਈ ਗਿਆਨ, ਸੰਜਮ, ਇੰਦ੍ਰੀ ਦਮਨ ਤੇ ਮਿੱਠੇ ਵਤੀਰੇ ਦੀ ਲੋੜ ਹੈ।

ਸਲੋਕ 1 ਤੋਂ 5 ਤੀਕ ਵਿਚ ਜੀਵਨ ਅਉਧੀ ਦੇ ਸੀਮਤ ਹੋਣ ਤੇ ਜ਼ੋਰ ਦਿੱਤਾ ਹੈ ਕਿ 'ਸਾਹੇ ਲਿਖੇ ਹੋਏ ਹਨ', 'ਤਿਲ ਥੋੜੜੇ ਹਨ' ਆਦਿ। 6 ਤੋਂ 8 ਤੀਕ ਇਸ ਮਜ਼ਮੂਨ ਤੇ ਜ਼ੋਰ ਦਿੱਤਾ ਹੈ ਕਿ ਜੀਵਨ ਥੋੜ੍ਹ-ਚਿਰਾ ਹੈ ਤੇ ਜੀਵਨ ਉਦੇਸ਼ (ਦਰਵੇਸ਼ ਬਣਨਾ) ਬੜਾ ਦੂਰ ਹੈ। 9 ਤੋਂ 14 ਤੀਕ ਦੇ ਸਲੋਕਾਂ ਵਿਚ ਕਿਹਾ ਹੈ ਕਿ ਮਨੁੱਖੀ ਸਰੀਰ ਬ੍ਰਿਧ ਹੋ ਰਿਹਾ ਹੈ ਤੇ ਹੌਲੀ ਹੌਲੀ ਜੀਵਨ ਉਦੇਸ਼ ਦੀ ਪਰਾਪਤੀ ਲਈ ਨਿਰਬਲ ਹੋ ਰਿਹਾ ਹੈ। ਸਲੋਕ 15 ਵਿਚ ਕਿਹਾ ਹੈ ਕਿ ਧਾਰਮਿਕ ਗ੍ਰੰਥ ਮਨੁੱਖ ਨੂੰ ਸੁਚੇਤ ਕਰਦੇ ਹਨ। ਆਪਣੇ ਉਦੇਸ਼ ਨੂੰ ਪਛਾਨਣ ਲਈ, ਪਰ ਮਨੁੱਖ 'ਸ਼ੈਤਾਨਿ ਵੰਞਾਇਆ' ਤੇ ਮਾਇਕ ਰਸਾਂ ਦਾ ਮੋਹਿਆ ਅਵੇਸਲਾ ਹੈ। ਅਗਲੇ ਸਲੋਕਾਂ ਵਿਚ ਫ਼ਰੀਦ ਜੀ ਆਦਰਸ਼ਕ ਜੀਵਨ ਦੇ ਲੱਛਣ ਉਲੀਕਦੇ ਹਨ, ਜਿਵੇਂ ਨਿਮਰਤਾ ਧਾਰਨ ਕਰਨਾ (ਸਲੋਕ 17), ਲਬੁ ਨੂੰ ਤਿਆਗਣਾ (18), 'ਵਸੀ ਰਬ ਹਿਆਲੀਐ'—ਰਬ ਨੂੰ ਹਿਰਦੇ ਵਿਚੋਂ ਖੋਜਣਾ (19), ਬਿਰਹੋਂ ਦੀ ਤੜਪ ਵਾਲਾ ਹੋਣਾ

(21, 36), ਸੇਵਾ ਕਰਨੀ (22) ਤੇ ਗ਼ਲਤ ਕਰਮਾਂ ਤੇ ਪਾਖੰਡਾਂ ਤੋਂ ਬਚਣਾ (23, 43, 50), ਸਿਦਕ ਨਾਲ ਧਰਮ ਦੇ ਰਸਤੇ ਤੇ ਤੁਰਦੇ ਜਾਣਾ (25), ਹੰਕਾਰ ਨੂੰ ਤਿਆਗਣਾ (26), ਸਾਦਗੀ ਧਾਰਨ ਵਾਲਾ (28, 29), 'ਵਿਸ ਗੰਦਲ' ਤੋਂ ਬਚਣਾ (37), 'ਲੇਖਾ ਰਬ ਮੰਗੇਸੀਆਂ' ਦਾ ਭੈ ਰਖਣਾ (38, 39) ਆਦਿ ਆਦਿ ।

ਇਨ੍ਹਾਂ ਚਿੱਤਰ ਲਟਕਾਂਦੇ, ਸੰਕੋਚ ਭਰਪੂਰ, ਮਧੁਰ ਸਲੋਕਾਂ ਵਿਚੋਂ ਉਪਰ ਦੱਸੇ ਵਿਚਾਰ ਵਾਜਾਂ ਮਾਰਦੇ ਪਰਤੀਤ ਹੁੰਦੇ ਹਨ :

ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ।
ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ।
ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥
ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ।
ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ।
ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ ॥
ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀਆਇ ॥
ਫ਼ਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥ ੧ ॥
ਫ਼ਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ।
ਬੰਨ੍ਹਿ ਉਠਾਈ ਪੋਟਲੀ ਕਿਥੈ ਵੰਞਾ ਘਤਿ । ੨ ।
ਫ਼ਰੀਦਾ ਕਾਲੀ ਜਿਨ੍ਹੀ ਨ ਰਾਵਿਆ ਧਉਲੀ ਰਾਵੈ ਕੋਇ ।
ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ । ੧੨ ।
ਫ਼ਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ।
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ । ੧੯ ।
ਫ਼ਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ।
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ । ੨੪ ।
ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ।
ਫ਼ਰੀਦ ਜਿਤੁ ਤਨਿ ਬਿਰਹੁ ਨ ਊਪਜੈ
ਸੋ ਤਨੁ ਜਾਣੁ ਮਸਾਨੁ । ੩੬ ॥
ਚਲਿ ਚਲਿ ਗਈਆਂ ਪੰਖੀਆਂ ਜਿਨੀ ਵਸਾਏ ਤਲ ।
ਫ਼ਰੀਦਾ ਸਰੁ ਭਰਿਆ ਭੀ ਚਲਸੀ
ਥਕੇ ਕਵਲ ਇਕਲ । ੬੬ ।
ਫ਼ਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ ।
ਕੇਲ ਕਰੇਂਦੇ ਹੰਝ ਨੋ ਅਚਿੰਤੇ ਬਾਜ ਪਏ ।
ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ।
ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ । ੯੯ ।
ਫ਼ਰੀਦਾ ਹਉ ਬਲਿਹਾਰੀ ਤਿੰਨ੍ਹ ਪੰਖੀਆ ਜੰਗਲਿ ਜਿੰਨ੍ਹਾ ਵਾਸੁ ।
ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ । ੧੦੧ ।

## 5. ਫ਼ਰੀਦ-ਰਚਨਾ ਦਾ ਵਿਸ਼ਾ-ਵਸਤੂ

ਫ਼ਰੀਦ-ਰਚਨਾ ਦੇ ਮੁੱਖ ਵਿਸ਼ੇ ਤਿੰਨ ਹਨ :

(1) ਸੰਸਾਰ ਵਿਚ ਦੁੱਖ ਹੈ ਅਤੇ ਇਹ ਮਨੁੱਖ ਦੀ ਆਪਣੀ ਉਪਜ ਹੈ।

(2) ਮਨੁੱਖ ਦੀ ਅਸਲ ਹੋਣੀ ਸੁਖ ਹੈ।

(3) ਸੁਖ ਪ੍ਰਾਪਤੀ ਦਾ ਸਾਧਨ ਭਗਤੀ ਹੈ, ਜੋ ਮਨੁੱਖੀ ਜੀਵਨ, ਸ਼ਖ਼ਸੀਅਤ ਨੂੰ ਸੰਵਾਰਦੀ ਹੈ ਤੇ ਐਸੀ ਸ਼ਖ਼ਸੀਅਤ ਹੀ ਸੁਖ ਦੀ ਜ਼ਾਮਨ ਹੈ। 'ਆਪਾ-ਸਵਾਰਨ' ਜਾਂ ਭਗਤੀ ਦਾ ਰਸਤਾ ਲੰਮਾ ਹੈ, ਪਰ ਨਿਸਫਲ ਕਦੇ ਨਹੀਂ। ਫ਼ਰੀਦ-ਬਾਣੀ ਇਸ ਰਸਤੇ ਦੇ ਸਾਰੇ ਵੇਰਵੇ ਦਿੰਦੀ ਹੈ।

### ਦੁਖ

ਬਾਬਾ ਫ਼ਰੀਦ ਜੀ ਦੀ ਸਾਰੀ ਬਾਣੀ ਦਾ ਅਧਿਐਨ ਇਹ ਦੱਸਦਾ ਹੈ ਕਿ ਕੇਵਲ ਦੁਖ ਦੇ ਅਹਿਸਾਸ ਨੇ ਫ਼ਰੀਦ ਜੀ ਦੀ ਪ੍ਰਤਿਭਾ ਨੂੰ ਹਰਕਤ ਵਿਚ ਲਿਆਂਦਾ ਹੈ। ਫ਼ਰੀਦ ਚੇਤਨਾ ਦਾ ਪਹਿਲਾ ਅਨੁਭਵ ਵਿਸ਼ਵ-ਵਿਆਪੀ 'ਦੁਖ ਹੈ।' ਜਿਸ ਤਰ੍ਹਾਂ ਬਾਬੇ ਨਾਨਕ ਨੂੰ 'ਜਲਤੀ ਸਭ ਪ੍ਰਿਥਵੀ ਦਿਸ ਆਈ' ਤਿਵੇਂ ਹੀ ਬਾਬਾ ਫ਼ਰੀਦ ਦੀ ਚੇਤਨਾ ਨੇ ਅਨੁਭਵ ਕੀਤਾ ਕਿ :

ਫਰੀਦਾ ਮੈਂ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ।
ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ। ੮੧।

'ਦੁਖ ਸਬਾਇਐ ਜਗਿ' ਦੇ ਅਹਿਸਾਸ ਨੇ ਫ਼ਰੀਦ-ਚੇਤਨਾ ਨੂੰ ਹਰਕਤ ਦਿੱਤੀ। ਦੁਖ ਦੇ ਇਸ ਅਹਿਸਾਸ ਦਾ ਕਾਰਣ ਜਾਤੀ ਜਾਂ ਸਮਾਜੀ ਕੁਲੀ, ਗੁਲੀ ਤੇ ਜੁਲੀ ਦੀ ਸਮੱਸਿਆ ਨਹੀਂ ਗੌਤਮ ਬੁੱਧ, ਰਾਜਕੁਮਾਰ ਸੀ, ਉਸ ਨੂੰ ਜ਼ਾਤੀ ਦੁਖ ਨਹੀਂ ਸੀ। ਜਿਸ ਦੁਖ ਵੱਲ ਗੌਤਮ ਬੁੱਧ, ਬਾਬਾ ਫ਼ਰੀਦ, ਗੁਰੂ ਨਾਨਕ ਦੇਵ ਸੰਕੇਤ ਕਰ ਰਹੇ ਹਨ, ਉਹ ਕੇਵਲ ਗਿਆਨੀ ਅਨੁਭਵ ਕਰਦੇ ਹਨ, ਅਗਿਆਨੀ ਨੂੰ ਉਸ ਦੁਖ ਦੀ ਸੂਝ ਨਹੀਂ। ਬੁੱਧ ਜੀ ਨੇ ਦੁਖ ਦਾ ਕਾਰਣ ਤ੍ਰਿਸ਼ਨਾ ਦਸਿਆ ਹੈ। ਬਾਬਾ ਫ਼ਰੀਦ ਜੀ ਦੀ ਰਚਨਾ ਦਾ ਅਧਿਐਨ ਦੱਸਦਾ ਹੈ ਕਿ ਰਬ ਤੋਂ ਵਿਛੋੜਾ ਤੇ ਮੌਤ ਦੁੱਖ ਦਾ ਕਾਰਣ ਹਨ। ਗੁਰੂ ਨਾਨਕ ਦੇਵ ਜੀ ਨੇ ਦੁੱਖ ਦਾ ਕਾਰਣ ਵਿਛੋੜਾ, ਭੁੱਖ ਤੇ ਸਕਤਵਾਰ ਜਮਦੂਤ (ਮੌਤ) ਮੰਨੇ ਹਨ।

ਦੁਖ ਵਿਛੋੜਾ ਇਕੁ ਦੁਖੁ ਭੂਖ।
ਇਕੁ ਦੁਖੁ ਸ਼ਕਤਵਾਰ ਜਮਦੂਤ।

(ਮਲਾਰ ਮਹਲਾ ੧, ਪਦਾ ੭)

ਫ਼ਰੀਦ ਜੀ ਦੇ ਦੁਖ ਦਾ ਕਾਰਣ ਰੱਬ ਤੋਂ ਵਿਛੋੜਾ ਹੈ :

ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ।
ਬਾਵਲਿ ਹੋਈ ਸੋ ਸਹੁ ਲੋਰਉ।

(ਸੂਹੀ, ਫ਼ਰੀਦ ਜੀ)

ਬਾਬਾ ਫ਼ਰੀਦ ਜੀ ਤੇ ਬਾਬਾ ਨਾਨਕ ਜੀ ਲਈ ਵਿਛੋੜੇ ਦਾ ਭਾਵ ਹੈ ਕਿ ਜੋ ਮਨੁੱਖ ਦੀ ਅਸਲੀਅਤ ਹੈ, ਜੋ ਮਨੁੱਖ ਦੀ ਅਸਲ ਹੋਣੀ ਹੈ, ਉਸ ਤੋਂ ਉਹ ਦੂਰ ਹੈ, ਉਹ ਆਪਣੀ ਅਸਲ ਹੋਣੀ ਤੀਕ ਪੁਜਿਆ ਨਹੀਂ ਹੈ। ਜੇ ਉਹ ਰੱਬ ਤੋਂ ਦੂਰ ਨਾ ਹੋਵੇ ਤਾਂ

ਉਸ ਵਿਚ ਉਹ ਸਤਿ, ਚਿਤ, ਆਨੰਦ ਆ ਜਾਵੇ ਜੋ ਰਬ ਦਾ ਸਰੂਪ ਹੈ। ਇਹ ਵਿਛੋੜਾ ਦੁਖ ਰੂਪ ਹੈ। ਇਸ ਲਈ ਇਹ ਵਿਛੋੜਾ ਤੋੜਨਾ ਹੈ ਅਤੇ ਮਿਲਾਪ ਪ੍ਰਾਪਤ ਕਰਨਾ ਹੈ। ਮਨੁੱਖ ਸਤਿ ਅਤੇ ਚਿਤ ਤਾਂ ਬਣਤਰ ਤੋਂ ਹੀ ਹੈ। ਇਸ ਦੀ ਢੂੰਡ ਅਨੰਦ ਹੈ ਜੋ ਸੱਚਦਾਨੰਦ ਦੇ ਮੇਲ ਤੋਂ ਪ੍ਰਾਪਤ ਹੁੰਦਾ ਹੈ। ਮਨੁੱਖ ਦੇ ਅੰਦਰ ਤਾਂਘ ਹੈ ਕਿ ਉਸ ਦੀ ਹੋਣੀ ਹੋਰ ਚੰਗੇਰੀ, ਹੋਰ ਉਚੇਰੀ ਹੋਣੀ ਚਾਹੀਦੀ ਹੈ। ਫ਼ਰੀਦ-ਬਾਣੀ ਵਿਚ ਮਨੁੱਖੀ ਅਧੂਰਤਾ ਜਾਂ ਊਣਤਾ ਦੇ ਅਨੇਕ ਰੂਪਾਂ ਵੱਲ ਇਸ਼ਾਰਾ ਹੈ ਜਿਵੇਂ ਸਾਰੀ ਭਗਤ-ਬਾਣੀ ਤੇ ਗੁਰਬਾਣੀ ਵਿਚ ਹੈ ਕਿ ਮਨੁੱਖ ਅਗਿਆਨੀ ਹੈ, ਅਗਿਆਨ ਅਧੂਰਾਪਣ ਹੈ ਤੇ ਅਗਿਆਨ ਵਿਚ ਉਹ 'ਪਾਪ ਦੀ ਪੋਟਲੀ' ਬੰਨ੍ਹ ਲੈਂਦਾ ਹੈ। ਵਿਸ਼ ਭਰੀਆਂ ਗੰਦਲਾਂ ਨੂੰ ਹੱਥ ਪਾ ਬਹਿੰਦਾ ਹੈ। ਜੋ ਵਸਤਾਂ ਇਸ ਨਾਲ ਨਿਭਣ ਵਾਲੀਆਂ ਨਹੀਂ, ਉਨ੍ਹਾਂ ਨੂੰ ਦੌੜ ਦੌੜ ਕੇ ਪਕੜਦਾ ਹੈ। ਮਨੁੱਖ ਅਗਿਆਨ ਵਿਚ ਧੱਕੇ ਖਾਂਦਾ ਹੈ।

ਦੂਜਾ, ਦੁਖ ਦਾ ਕਾਰਣ ਮੌਤ ਹੈ। ਮੌਤ ਦਾ ਭਾਵ ਸਮੇਂ ਦੇ ਨਾਲ ਹੁੰਦਾ ਜ਼ਵਾਲ ਹੈ। ਸਭ ਕੁਝ ਵਿਨਾਸ਼ ਵੱਲ ਜਾ ਰਿਹਾ ਹੈ। ਮਨੁੱਖੀ ਸ਼ਕਤੀ, ਸਿਹਤ, ਬੁੱਧੀਬਲ, ਸਮਰਥਾ ਸਭ ਕੁਝ ਜ਼ਵਾਲ ਵੱਲ ਜਾ ਰਿਹਾ ਹੈ। ਮਨੁੱਖੀ ਸੰਬੰਧ ਅਨਿਸਥਿਰ ਹਨ, ਪਦਾਰਥ ਅਨਿਸਥਿਰ ਹਨ, ਪਿਆਰ ਅਨਿਸਥਿਰ ਹਨ। ਇਹ ਮਾਇਆ-ਛਾਇਆ ਹੈ। ਗਿਆਨ ਨੂੰ ਇਹ ਅਸਥਿਰਤਾ ਹੀ ਦੁਖ ਦਾ ਕਾਰਨ ਹੈ। ਰਬ ਸਥਿਰ ਹੈ ਸਤਿ ਹੈ, ਜਗਤ ਦਾ ਸਭ ਕੁਝ ਅਨਿਸਥਿਰ ਹੈ। ਇਹੋ ਹੀ ਅਪੂਰਣਤਾ ਹੈ ਤੇ ਇਹੋ ਦੁਖ ਦਾ ਕਾਰਣ ਹੈ।

ਮਨੁੱਖ ਰਬ ਤੋਂ ਵਿਛੜ ਕੇ ਹੋਰ ਹੋਰ ਦਰਾਂ ਤੇ ਧੱਕੇ ਖਾਂਦਾ ਹੈ। ਫ਼ਰੀਦ ਦੀ ਇਹੋ ਲੋਚਾ ਹੈ ਕਿ ਉਸ ਨੂੰ ਅਨਿਸਥਿਰ ਮਾਇਆ ਸੰਬੰਧੀਆਂ, ਪਦਾਰਥਾਂ ਦੇ ਦਰ ਤੇ ਧੱਕੇ ਨਾ ਖਾਣੇ ਪੈਣ।

ਫ਼ਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨਾ ਦੇਹਿ।
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ। ੪੨।

ਰੱਬ ਤੋਂ ਘੱਟ ਉਸ ਨੂੰ ਕੁਝ ਵੀ ਪ੍ਰਵਾਨ ਨਹੀਂ। ਮਾਇਆ, ਮਾਇਕ ਪਦਾਰਥ, ਸਾਕ-ਸਬੰਧੀ, ਐਸ਼ਵਰਜ, ਇੰਦ੍ਰੀ-ਜੀਵਨ, ਸਭ ਕੁਝ ਰੱਬ ਤੋਂ ਘੱਟ ਹੈ ਅਤੇ ਪਰਾਏ ਬਾਰਿ ਤੇ ਬੈਠਣਾ ਹੈ। ਰਬ ਬੇਮੁਥਾਜ ਹੈ, ਬੰਦਾ ਮੁਥਾਜ ਹੈ. ਇਸੇ ਲਈ ਦੁਖੀ ਹੈ। ਬੰਦੇ ਦੀ ਹੋਣੀ ਰਬ ਨਾਲ ਮੇਲ ਹੋਣਾ ਹੈ। ਪਰ ਵਿਛੋੜੇ ਵਿਚ ਉਹ ਪਾਪ, ਕੁਕਰਮ, ਗ਼ਲਤੀਆਂ ਕਰਦਾ ਹੈ ਤੇ ਇਨ੍ਹਾਂ ਲਈ ਪਕੜਿਆ ਜਾਂਦਾ ਹੈ, ਦੁਖ ਵਿਚੋਂ ਹੋਰ ਦੁਖ ਨਿਕਲਦਾ ਹੈ। ਇਸ ਤਰ੍ਹਾਂ 'ਦੁਖ ਕੀਆ ਪੰਡਾ ਖੁਲੑੀਆ ਸੁਖੁ ਨ ਨਿਕਲਿਓ ਕੋਇ' (ਸਾਰੰਗ ਦੀ ਵਾਰ, ਮ: ੪, ਸਲੋਕ ਮ: ੧, ਪਉੜੀ ੮)। ਬੰਦਾ ਵਿਛੋੜੇ ਦੀ ਅਪੂਰਣਤਾ ਤੇ ਅਗਿਆਨਤਾ ਵਿਚ ਅਨੇਕ ਗੁਨਾਹ (ਗੁਨਹੀ ਭਰਿਆ ਮੈਂ ਫਿਰਾਂ) ਕਰਦਾ ਹੈ; ਜਿਸ ਲਈ ਉਹ ਜਵਾਬ ਦੇਹ ਰਹਿੰਦਾ ਹੈ। ਇਹ ਹਸਤੀ ਦੀ ਸਮੱਸਿਆ ਹੈ। ਆਪਣੀ ਹੋਣੀ ਤੋਂ ਉਰੇ ਰਹਿਣ ਦੀ ਸਮੱਸਿਆ ਹੈ।

ਮਨੁੱਖ ਲੇਖੇ ਦਾ ਦੇਣਦਾਰ ਹੈ। ਇਸ ਤੱਥ ਨੇ ਬਾਬਾ ਫ਼ਰੀਦ ਦੀ ਬਾਣੀ ਵਿਚ ਹੋਰ ਅਨੇਕ ਵਿਸ਼ੇ ਦਾਖ਼ਲ ਕੀਤੇ ਹਨ ਜਿਨ੍ਹਾਂ ਤੇ ਉਨ੍ਹਾਂ ਨੇ ਪੂਰਾ ਬਲ ਨਹੀਂ ਦਿੱਤਾ ਪਰ ਲੁਪਤ, ਗੁਪਤ ਰੂਪ ਵਿਚ ਉਨ੍ਹਾਂ ਦੀ ਰਚਨਾ ਵਿਚ ਅਵੱਸ਼ ਚਲ ਰਹੇ ਹਨ। ਜੇ ਮਨੁੱਖ ਆਪਣੀ ਕਰਨੀ ਲਈ ਜਵਾਬਦੇਹ ਹੈ ਤਾਂ ਸਿੱਧ ਹੈ ਕਿ ਉਹ ਜ਼ਿੰਮੇਵਾਰ ਹਸਤੀ ਹੈ। ਜ਼ਿੰਮੇਵਾਰ

ਹਸਤੀ ਹੈ ਤਾਂ ਉਸ ਨੂੰ ਮਰਜ਼ੀ (Will) ਦੀ ਖੁਲ੍ਹ ਵੀ, ਕਿਸੇ ਸੀਮਾ ਵਿਚ ਰਹਿੰਦਿਆਂ, ਅਵੱਸ਼ ਹੈ। ਜੇ ਉਹ ਜਵਾਬਦੇਹ ਹੈ ਤਾਂ ਉਸ ਅੰਦਰ ਚੇਤਨਾ ਹੈ ਜੋ ਬਿਬੇਕੀ ਹੋ ਸਕਦੀ ਹੈ। ਜੇ ਉਹ ਜਵਾਬਦੇਹ ਹੈ ਤਾਂ ਨਿਸ਼ਚੇ ਹੀ ਰਬੀ ਨਿਆਂ ਦਾ ਵਿਧਾਨ ਹੈ ਤੇ ਕਾਰਨ-ਕਾਰਜ ਦਾ ਸਿਲਸਿਲਾ ਹੈ। ਜੇ ਨਿਆਂ ਹੈ ਤਾਂ ਨਿਸ਼ਚੇ ਜੀਵਨ ਦਾ ਉਦੇਸ਼ ਵੀ ਹੈ। ਜੇ ਨਿਆਂ ਹੈ ਅਤੇ ਜੀਵਨ ਉਦੇਸ਼ ਹੈ ਤਾਂ ਨਿਸ਼ਚੇ ਰੱਬੀ ਨਿਜ਼ਾਮ ਹੈ ਜਿਸ ਵਿਚ ਸਾਰਾ ਬ੍ਰਹਿਮੰਡ ਤੁਰ ਰਿਹਾ ਹੈ। ਸੋ ਮਨੁੱਖੀ ਹਸਤੀ, ਉਸ ਦਾ ਸੁਤੰਤਰ ਚਿਤਵਨ, ਕਰਮ-ਪ੍ਰਤਿਕਰਮ ਕਾਰਨ-ਕਾਰਜ, ਰਬੀ ਨਿਜ਼ਾਮ ਆਦਿ ਫ਼ਰੀਦ ਬਾਣੀ ਦੇ ਵਿਸ਼ੇ ਆ ਬਣਦੇ ਹਨ, ਭਾਵੇਂ ਇਨ੍ਹਾਂ ਦੀਆਂ ਬਰੀਕੀਆਂ ਤੇ ਬਹੁਤ ਜ਼ੋਰ ਨਹੀਂ ਦਿੱਤਾ ਗਿਆ। ਰਬੀ ਨਿਆਂ ਤੇ ਫ਼ਰੀਦ ਬਾਣੀ ਤੇ ਬਹੁਤ ਬਲ ਦਿੱਤਾ ਹੈ। ਸਗੋਂ ਉਨ੍ਹਾਂ ਦੀ ਕਵਿਤਾ ਦੇ ਵਿਸਥਾਰ ਦਾ ਬਿੰਦੂ ਹੀ ਇਹੋ ਹੈ। ਜੇ ਬੰਦਾ ਜਵਾਬਦੇਹ ਨਹੀਂ ਤਾਂ ਉਸ ਨੂੰ ਦੁਖ ਹੀ ਕੀ ਹੈ।

## ਸੁਖ

ਬਾਬਾ ਫ਼ਰੀਦ ਦੀ ਕਾਵਿ-ਪ੍ਰਤਿਭਾ ਉਸਾਰੂ ਤੇ ਕਰਤਾਰੀ ਹੈ। ਉਸ ਨੇ ਦੁਖ ਦੀ ਸਮੱਸਿਆ ਵਿਸਥਾਰ ਨਾਲ ਉਲੀਕੀ ਹੈ। ਪਰ ਉਸ ਦੀ ਭਾਵਨਾ ਇਹ ਲਭਣਾ ਹੈ ਕਿ ਸੁਖ ਕਿਵੇਂ ਹੋਵੇ ? ਜੇ ਦੁਖ ਦੀ ਥਾਂ ਸੁਖ ਦੀ ਲੋੜ ਹੈ ਤਾਂ ਵਿਛੋੜੇ ਦੀ ਥਾਂ ਮਿਲਾਪ ਹੋਣਾ ਚਾਹੀਦਾ ਹੈ। ਜਿੰਨੇ ਤੀਕ ਬੰਦੇ ਦਾ ਰੱਬ ਨਾਲ ਮਿਲਾਪ ਨਹੀਂ ਹੈ, ਦੁਖ ਰਹੇਗਾ, ਪਰ ਜਦੋਂ ਮਿਲਾਪ ਹੋ ਜਾਏ ਤਾਂ ਸੁਖ ਹੀ ਹੋਵੇਗਾ, ਦੁਖ ਰਹਿ ਨਹੀਂ ਸਕਦਾ। ਤਾਂ ਤੇ ਬੰਦੇ ਤੇ ਰਬ ਦਾ ਮਿਲਾਪ ਹੀ ਦੁਖ ਦੀ ਸਮੱਸਿਆ ਦਾ ਸਮਾਧਾਨ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਰਮਾਤਮਾ ਦੇ ਮੂੰਹ ਵਿਚ ਬੋਲ ਇਕ ਵਾਰੀ ਨਾਮਦੇਵ ਜੀ ਨੇ ਪਾਏ ਹਨ ਤੇ ਪਰਮਾਤਮਾ ਐਲਾਨ ਕਰਦਾ ਹੈ :

ਦਾਸ ਅਨਿੰਨ ਮੇਰੋ ਨਿਜਰੂਪ।
ਦਰਸਨ ਨਿਮਖ ਤਾਪਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ। ੧। ਰਹਾਉ
ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥
ਏਕ ਸਮੈਂ ਮੋਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ। ੧।
ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ।
ਨਾਮ ਦੇਵ ਜਾ ਕੇ ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ। ੨। ੩।

(ਰਾਗ ਸਾਰੰਗ ਨਾਮਦੇਵ ਜੀ)

ਤੇ ਇਕ ਬਾਰ ਰਬ ਦੇ ਮੂੰਹ ਵਿਚ ਬੋਲ ਫ਼ਰੀਦ ਜੀ ਨੇ ਪਾਏ ਹਨ। ਬਾਬਾ ਫ਼ਰੀਦ ਜੀ ਦਾ ਰੱਬ ਐਲਾਨ ਕਰਦਾ ਹੈ :

ਆਪੁ ਸਰਵਿਹ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ।
ਫ਼ਰੀਦਾ ਜੇ ਤੂੰ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ। ੯੫।

ਮਿਲਾਪ ਦਾ ਸਾਧਨ 'ਆਪ ਸਵਾਰਨਾ' (self cultivation) ਗੁਰੂ ਨਾਨਕ ਸਾਹਿਬ ਨੇ 'ਨਾਨਕ ਸਚੁ ਸਵਾਰਣਹਾਰਾ' ਮੰਨਿਆ ਹੈ। ਫ਼ਰੀਦ ਜੀ ਨੇ ਆਪ ਵੀ ਮਿਲਾਪ ਦਾ ਰਸਤਾ ਲਭਿਆ ਹੈ ਤੇ ਉਹ ਹੈ :

ਆਜੁ ਮਿਲਾਵਾ ਸ਼ੇਖ਼ ਫ਼ਰੀਦ ਟਾਕਿਮ ਕੂੰਜੜੀਆਮ ਨਹੁ ਮਿਚਿੰਦੜੀਆ।

ਹੇ ਸ਼ੇਖ਼ ਫ਼ਰੀਦ ! ਅਜ ਹੀ ਰੱਬ ਨਾਲ ਮਿਲਾਪ ਹੋ ਸਕਦਾ ਹੈ ਜੇ ਮਨ ਨੂੰ ਮਚਲਾਉਣ ਵਾਲੀਆਂ ਇੰਦ੍ਰੀਆਂ ਨੂੰ ਰੋਕਿਆ ਜਾ ਸਕੇ। ਭਾਵ ਆਪ ਸਵਾਰਨਾ, ਸੱਚ ਤੇ ਦ੍ਰਿੜ੍ਹ ਹੋ ਜਾਣਾ ਤੇ ਇੰਦ੍ਰੀਆਂ ਨੂੰ ਰੋਕਣਾ, ਕਿਸੇ ਤਰ੍ਹਾਂ, ਕਿਸੇ ਹੱਦ ਤੀਕ, ਇਕੋ ਗੱਲ ਹਨ। ਸੱਚ, ਮਨੁੱਖੀ ਹੋਣੀ ਨੂੰ ਸਵਾਰਨਹਾਰ ਹੈ।

## ਵਾਟ

'ਆਪਿ ਸਵਾਰਨ' ਵਾਲਾ ਰਸਤਾ ਲੰਮਾ ਤੇ ਕਠਿਨ ਹੈ। ਬਾਬਾ ਫ਼ਰੀਦ ਜੀ ਨੇ ਇਸ ਵਾਟ ਬਾਰੇ ਕਿਹਾ ਹੈ ਕਿ ਇਹ ਵਾਟ ਉਡੀਣੀ ਹੈ, ਖੰਡੇ ਨਾਲੋਂ ਤਿੱਖੀ ਤੇ ਵਾਲੋਂ ਬਰੀਕ ਹੈ :

ਵਾਟ ਹਮਾਰੀ ਖਰੀ ਉਡੀਣੀ।
ਖੰਨਿਅਹੁ ਤਿਖੀ ਬਹੁਤੁ ਪਿਈਣੀ।
ਉਸੁ ਊਪਰਿ ਹੈ ਮਾਰਗੁ ਮੇਰਾ।
ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ। ੪। ੧। (ਸੂਹੀ)

'ਆਪ ਸਵਾਰਨ' ਵਾਲੀ ਜਿਸ ਵਾਟ ਦਾ ਫ਼ਰੀਦ ਜੀ ਸੰਕੇਤ ਕਰ ਰਹੇ ਹਨ ਉਸ ਨੂੰ ਉਨ੍ਹਾਂ ਨੇ ਆਪਣੀ ਰਚਨਾ ਵਿਚ ਕਾਗ ਤੋਂ ਹੰਸ ਤੀਕ ਜਾਣਾ ਕਿਹਾ ਹੈ। ਇਹ ਵਿਛੋੜੇ ਤੋਂ ਵਸਲ ਤੀਕ ਦਾ ਸਫ਼ਰ ਹੈ, ਇਹ ਦੁੱਖ ਤੋਂ ਸੁੱਖ ਤੀਕ ਦਾ ਸਫ਼ਰ ਹੈ, ਇਹ ਸ਼ੈਤਾਨ ਤੋਂ ਰੱਬ ਤੀਕ ਦਾ ਸਫ਼ਰ ਹੈ, ਇਹ ਬੰਦੇ ਤੋਂ ਰੱਬ ਤੀਕ ਦਾ ਸਫ਼ਰ ਹੈ। ਫ਼ਰੀਦ ਜੀ ਦੇ ਬਿੰਬਾਂ ਵਿਚ ਇਸ ਸਫ਼ਰ ਦੇ ਪੜਾ ਹਨ, ਕਾਗ, ਕੂੰਜ, ਕੋਇਲ, ਬਗਲਾ ਤੇ ਹੰਸ (ਵਡਹੰਸ)। ਇਹ ਰਸਤਾ ਉਹੋ ਜਿਹਾ ਹੈ ਜਿਸ ਨੂੰ ਭਾਈ ਵੀਰ ਸਿੰਘ ਨੇ ਪੱਥਰ, ਸ਼ੀਸ਼ਾ, ਹੀਰਾ ਜਾਂ ਸੁੰਡੀ ਤੋਂ ਭੰਭੀਰੀ ਤੀਕ ਦਾ ਪੈਂਡਾ ਕਿਹਾ ਹੈ। ਮਨੁੱਖ ਦੀ ਦਸ਼ਾ ਪੱਥਰ ਦੀ ਹੈ ਜਦੋਂ ਉਹ ਬਿਲਕੁਲ ਅਗਿਆਨੀ, ਤਾਮਸੀ ਰੁਚੀਆਂ ਵਾਲਾ ਹੈ। ਉਹ ਸ਼ੀਸ਼ਾ ਹੋ ਕੇ ਰਾਜਸੀ ਰੁਚੀਆਂ ਤੇ ਚੇਤਨਾ ਵਾਲਾ ਹੋ ਜਾਂਦਾ ਹੈ, ਉਸ ਵਿਚ ਚੇਤਨਾ ਆ ਜਾਂਦੀ ਹੈ, ਗਿਆਨ ਹੈ, ਪਰ ਨਿਰਬਲ ਹੈ। ਉਹ ਹੀਰਾ ਬਣ ਕੇ ਚੇਤਨਾ, ਗਿਆਨ, ਰੌਸ਼ਨੀ ਦਾ ਚਿੰਨ੍ਹ ਵੀ ਬਣ ਜਾਂਦਾ ਅਤੇ ਬਲਧਾਰੀ, ਸ਼ਕਤੀਮਾਨ ਵੀ ਹੋ ਜਾਂਦਾ ਹੈ ਜਿਵੇਂ ਸੰਤ-ਸਿਪਾਹੀ ਹੁੰਦਾ ਹੈ। ਫ਼ਰੀਦ ਜੀ ਦੀ ਬਾਣੀ ਵਿਚ 'ਕਾਗ' ਅਗਿਆਨਤਾ, ਤ੍ਰਿਸ਼ਨਾ, ਲੋਭ, ਕ੍ਰੋਧ, ਤਾਮਸ ਦਾ ਚਿੰਨ੍ਹ ਹੈ। ਕਾਗ ਤੇ ਕੁੱਤੇ ਨੂੰ ਸ੍ਵੈ-ਕਾਬੂ ਨਹੀਂ ਹੈ। ਇਹ ਅਤਿਅੰਤ ਘਟੀਆ ਬ੍ਰਿਤੀ ਦਾ ਰੂਪ ਹੈ। 'ਕੂੰਜ' ਦੀ ਵਿਆਖਿਆ ਫ਼ਰੀਦ ਜੀ ਨੇ ਆਪ ਹੀ ਕੀਤੀ ਹੈ—'ਅਜੁ ਮਿਲਾਵਾ ਸੇਖ ਫਰੀਦ, ਟਾਕਿਮ ਕੂੰਜੜੀਆਂ ਮਨਹੁ ਮਚਿੰਦੜੀਆ' ਕੂੰਜ ਦਾ ਜੀਵਨ ਇੰਦ੍ਰੀਆਂ ਦਾ ਜੀਵਨ ਹੈ। ਇਹ ਮਨਮੁਖੀ ਜੀਵਨ ਹੈ। ਜਿਧਰ ਇੰਦ੍ਰੀਆਂ ਮਨ ਨੂੰ ਲਗਾਉਂਦੀਆਂ ਹਨ ਮਨ ਉਧਰ ਉੱਠ ਤੁਰਦਾ ਹੈ। ਇਹ ਇੰਦ੍ਰੀ-ਰਸਾਂ ਦਾ ਪੱਧਰ ਹੈ, ਇਹ ਰਜਸ ਬ੍ਰਿਤੀ ਦਾ ਜੀਵਨ ਹੈ। ਇਹ 'ਕਾਗ ਬ੍ਰਿਤੀ' ਤੋਂ ਉਚੇਰਾ ਹੈ, ਪਰ ਹੈ ਘਟੀਆ ਹੀ। 'ਕੋਇਲ' ਦਾ ਜੀਵਨ ਬ੍ਰਿਤੀ ਬਦਲੀ ਦਾ ਹੈ। 'ਕੋਇਲ' ਦੀ ਵਿਆਖਿਆ ਫ਼ਰੀਦ ਜੀ ਨੇ ਇਹ ਕੀਤੀ ਹੈ—'ਕਾਲੀ ਕੋਇਲ ਤੂ ਕਿਤ ਗੁਨ ਕਾਲੀ, ਆਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ'। 'ਕੋਇਲ' ਵਿਚ ਬਿਰਹੁ ਜਾਗ ਪਿਆ ਹੈ। ਕੋਇਲ ਵਿਚ ਤੜਪ ਉਠ ਖੜ੍ਹੀ ਹੈ, ਮਿਲਾਪ ਲਈ, ਉਹ ਪ੍ਰੀਤਮ ਦੇ ਬਿਰਹੁ ਵਿਚ ਹੈ। ਇਹ ਭਗਤੀ, ਬੰਦਗੀ ਦੀ ਲਗਨ

ਵਾਲੀ ਅਵਸਥਾ ਹੈ। ਹੁਣ ਅਵਸਥਾ ਬਦਲਣ ਲਗ ਪਈ ਹੈ, ਜੀਵ ਸਤਿ ਵੱਲ ਜਾ ਰਿਹਾ ਹੈ। ਪਰ ਜਿਵੇਂ ਜੋਗੀਆਂ ਦੀ ਆਲੋਚਨਾ ਬਾਣੀ ਵਿਚ ਹੈ, ਜਿਵੇਂ ਭੇਖਧਾਰੀਆਂ ਤੇ ਕਰਮ-ਕਾਂਡੀਆਂ ਦੀ ਆਲੋਚਨਾ ਹੋਈ ਹੈ, ਤਿਵੇਂ 'ਕੋਇਲ' ਦੀ ਬ੍ਰਿਤੀ ਨਾਲ ਅਰੰਭ ਹੋਇਆ ਜੀਵ ਕਈ ਵਾਰ 'ਬਗਲਾ' ਬਣ ਕੇ ਵੀ ਬੈਠ ਸਕਦਾ ਹੈ। ਬਗਲਾ ਪਾਖੰਡ, ਭੇਖ ਦਾ ਚਿੰਨ੍ਹ ਹੈ, ਜਿਸ ਨੇ ਧਾਰਮਿਕ ਦਰਵੇਸ਼ੀ ਦਾ ਭੇਖ ਕੀਤਾ ਹੋਇਆ ਹੈ ਪਰ ਵਿਚੋਂ ਧੋਖੇਬਾਜ਼ ਤੇ ਪਾਖੰਡੀ ਹੈ। ਪਰ 'ਕੋਇਲ' ਦੀ ਸੱਚੀ ਬ੍ਰਿਤੀ ਨਾਲ ਮਨੁੱਖ ਅਧਿਆਤਮਕ ਉੱਨਤੀ ਕਰਦਾ ਕਰਦਾ ਹੰਸ ਜਾਂ ਵਡਹੰਸ ਵੀ ਬਣ ਸਕਦਾ ਹੈ, ਜੋ 'ਕੋਧ੍ਰਾ' ਨਹੀਂ ਖਾਂਦਾ, 'ਬਿਬੇਕ ਧਾਰੀ' ਹੁੰਦਾ ਹੈ, ਜੋ ਬ੍ਰਹਮ ਗਿਆਨੀ ਹੈ, ਜੋ ਮੰਦੇ ਚੰਗੇ ਦਾ ਨਖੇੜਾ ਜਾਣਦਾ ਹੈ। ਇਹ ਪਾਪਾਂ ਦੀ ਪੋਟਲੀ ਨਹੀਂ ਬੰਨ੍ਹ ਸਕਦਾ, 'ਇਹ ਸ਼ੈਤਾਨ ਵੰਞਾਇਆ' ਨਹੀਂ ਹੁੰਦਾ। 'ਹੰਸ' ਨੂੰ ਮਿਲਾਪ ਹੈ। 'ਕਾਗ' ਤੋਂ 'ਹੰਸ' ਤੀਕ ਦਾ ਪੈਂਡਾ 'ਆਪਿ ਸਵਾਰਨ' ਦਾ ਪੈਂਡਾ ਹੈ।

'ਵਾਟ' ਦੂਰ ਦਿਸਦੀ ਮਿਲਾਪ ਦੀ ਸੀਮਾ ਹੈ, ਧਰਮ-ਆਕਾਸ਼ ਦੀ ਸੀਮਾ ਜਿਥੇ ਧਰਮ-ਆਕਾਸ਼ ਮਿਲਦੇ ਹਨ, ਜਿਥੇ ਚਾਨਣ-ਅੰਧੇਰਾ ਮਿਲਦੇ ਹਨ, ਜਿਥੇ ਗਿਆਨ ਅਗਿਆਨ ਮਿਲਦੇ ਹਨ, ਜਿਥੇ ਰੱਬ ਤੇ ਬੰਦਾ ਮਿਲਦੇ ਹਨ। 'ਮਾਰਗ' ਉਹ ਧਰਤੀ ਹੈ ਜੋ ਪੈਰਾਂ ਥੱਲੇ ਹੈ, ਉਹ ਪੈਂਡਾ ਹੈ ਜੋ ਪੈਰਾਂ ਨੇ ਲਤਾੜਿਆ ਹੈ ਜਾਂ ਲਿਤਾੜ ਰਹੇ ਹਨ, ਇਹ 'ਵਾਟ' ਦੀ ਸੀਮਾ ਵੱਲ ਜਾ ਰਹੀ ਹੈ। 'ਪੰਥ' ਹੈ ਉਹ ਬ੍ਰਿਤੀ ਜਿਸ ਨਾਲ 'ਵਾਟ' ਵੱਲ ਵੇਖਿਆ ਜਾ ਰਿਹਾ ਹੈ, ਇਹ ਉਹ ਸਿੱਧਾਂਤ ਜਾਂ ਅਸੂਲ ਹਨ ਜਿਨ੍ਹਾਂ ਨਾਲ ਤੁਰਨਾ ਆਰੰਭ ਕੀਤਾ ਹੈ। ਫ਼ਰੀਦ ਜੀ ਦੇ ਪੰਥ ਨੂੰ ਬਿੰਬ-ਰਹਿਤ ਕਰਕੇ ਦੇਖਣਾ ਹੋਵੇ ਤਾਂ ਦੇਖਿਆ ਜਾ ਸਕਦਾ ਹੈ। 'ਆਪਿ ਸਵਾਰਨ' ਦਾ ਪੰਥ ਇਸ ਪ੍ਰਕਾਰ ਹੈ।

## ਪੰਥ

(ੳ) 'ਬਿਰਹਾ' ਸੁਲਤਾਨ ਹੈ, ਬਿਰਹਾ ਜੀਵਨ ਦਾ ਚਿੰਨ੍ਹ ਹੈ, ਬਿਰਹਾ ਮਿਲਾਪ ਵੱਲ ਦੁਲਾਂਘ ਹੈ।

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ
ਫਰੀਦਾ ਜਿਤੁ ਤਨਿ ਬਿਰਹੁ ਨ ਉਪਜੈ
ਸੋ ਤਨੁ ਜਾਣੁ ਮਸਾਨੁ। ੩੬।

'ਬਿਰਹਾ' ਬੰਦੇ ਦਾ ਰੱਬ ਤੋਂ ਵਿਛੜੇ ਹੋਣ ਦਾ ਅਹਿਸਾਸ ਹੈ। ਬਿਰਹਾ ਜਾਗਰਤੀ ਵੱਲ ਜ਼ਰੂਰੀ ਸ਼ਰਤ ਹੈ, ਇਹ ਪਹਿਲੀ ਦੁਲਾਂਘ ਹੈ। ਇਹ ਪਹਿਲੀ ਦੁਲਾਂਘ ਹੈ ਜਦੋਂ ਬੰਦਾ ਸਾਹਸ ਧਾਰਨ ਕਰਦਾ ਹੈ, ਪੈਂਡੇ ਤੇ ਤੁਰਨ ਦੀ ਦ੍ਰਿੜ੍ਹਤਾ ਕਰਦਾ ਹੈ, ਆਪਣੀ ਸਮਰਥਾ ਦਾ ਅਨੁਭਵ ਕਰਦਾ ਹੈ। ਆਪਣੀ ਅਧੋਗਤੀ ਤੋਂ ਗਿਲਾਨੀ ਕਰਦਾ ਹੈ ਅਤੇ ਆਪਣੀ ਹੋਣੀ ਨੂੰ ਸਵਾਰਨ ਲਈ ਤਤਪਰ ਹੋ ਜਾਂਦਾ ਹੈ। ਬਿਰਹਾ ਇਹ ਅਹਿਸਾਸ ਹੈ ਕਿ ਮੇਰੀ ਹੋਣੀ ਬਹੁਤ ਉੱਚੀ ਹੈ ਪਰ ਮੈਂ ਲਿਤਾੜਿਆ ਪਿਆ ਹਾਂ। ਬਿਰਹਾ ਉਚੇ ਜਾਣ ਦੀ ਲੱਚਾ ਹੈ। ਬਿਰਹਾ ਰੱਬ ਨੂੰ ਮਿਲਣ ਲਈ ਚੜ੍ਹਾਈ ਹੈ।

(ਅ) 'ਮੌਤ' ਦਾ ਅਹਿਸਾਸ ਮਨੁੱਖੀ ਤੋਰ ਵਿਚ ਤੀਬਰਤਾ ਲਿਆਉਂਦਾ ਹੈ। ਮਨੁੱਖ ਦੇਖਦਾ ਹੈ ਕਿ ਪੈਂਡਾ ਦੂਰ ਦਾ ਹੈ, ਸਮਾਂ ਥੋੜ੍ਹਾ ਹੈ। 'ਕਾਲੀ' ਹੀ 'ਰਾਵਣਾ' ਚਾਹੀਦਾ ਹੈ।

ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ।
ਕਰ ਸਾਂਈ ਸਿਉ ਪਿਰਹੜੀ ਰੰਗ ਨਵੇਲਾ ਹੋਇ । ੧੨ ।

'ਮੌਤ' ਅਹਿਸਾਸ ਹੈ ਕਿ ਮਨੁੱਖ-ਜਨਮ ਬੜਾ ਅਮੋਲਕ ਮੌਕਾ ਹੈ । ਇਹ ਨਿਰਾਰਥ ਨਾ ਜਾਏ । ਸਮਾਂ ਸੀਮਿਤ ਹੈ ਅਤੇ ਇਸੇ ਸੀਮਿਤ ਸਮੇਂ ਵਿਚ 'ਆਪਿ ਸਵਾਰਨਾ' ਹੈ । ਹਰ ਛਿਨ ਆਪਣੇ ਕਿਰਦਾਰ ਤੇ ਪਹਿਰਾ ਦੇਣ ਦੀ ਲੋੜ ਹੈ । ਕਿਸੇ ਛਿਨ ਵੀ ਸ਼ੈਤਾਨ ਧਾਵਾ ਕਰਕੇ ਸਭ ਕੁਝ ਨਾਸ਼ ਕਰ ਸਕਦਾ ਹੈ । ਅਉਧ ਮਿਲੀ ਹੈ ਤੇ ਇਸ ਦੇ ਵਿਹਾਣ ਮਗਰੋਂ ਬੰਦਾ ਲੇਖਾ ਦੇਣਦਾਰ ਹੈ । ਸੁਆਸਾਂ ਦੇ ਤਿਲ ਥੋੜੇ ਹਨ । ਹਰ ਸੁਆਸ ਮਿਲਾਪ-ਯਤਨ ਵਿਚ ਲਗਣਾ ਚਾਹੀਦਾ ਹੈ । ਮੌਤ ਤੀਬਰਤਾ ਦਾ ਰੂਪ ਹੈ । ਹੁਣ ਹੀ ਆਪ ਸਵਾਰਨਾ ਹੈ ।

(ਏ) 'ਅਕਲ' ਨਾਲ ਕੰਮ ਕਰਨ ਦੀ ਲੋੜ ਹੈ । ਹਰ ਕਦਮ ਸੋਚਕੇ ਰਖਣਾ ਚਾਹੀਏ ।

ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ।
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ । ੬ ।

'ਅਕਲ' ਨੇ ਨਿਤ ਸ੍ਵੈ-ਪੜਤਾਲ ਕਰਨੀ ਹੈ, ਨਿਤ ਸ੍ਵੈ-ਆਲੋਚਨਾ ਕਰਨੀ ਹੈ ਤੇ ਦੇਖਣਾ ਹੈ ਕਿ ਕਿਥੇ ਸ਼ੈਤਾਨ ਨੇ ਮਾਰ ਕੀਤੀ ਹੈ, ਕਿਥੇ ਮਨ ਦੀਆਂ ਮਚਾਈਆਂ ਹੋਈਆਂ ਕੂੰਜਾਂ ਨੇ ਮਾਰ ਕੀਤੀ ਹੈ । ਕਿਥੇ ਬਗਲਾ ਬਣਕੇ ਖਾਧਾ ਹੈ, ਕਿਥੇ ਜੀਵਨ ਵਿਚ ਸਦਾਚਾਰਕ ਜਾਂ ਆਤਮਿਕ ਕਸਰ ਰਹੀ ਹੈ । ਜੋ ਮਨੁੱਖ ਸ੍ਵੈ-ਪੜਤਾਲ ਨਹੀਂ ਕਰਦਾ ਉਹ ਬਹੁਤ ਉੱਨਤੀ ਨਹੀਂ ਕਰਦਾ ।

(ਸ) 'ਮਨ' ਨੂੰ ਮੈਦਾਨ ਕਰਨ ਦਾ ਉਪਦੇਸ਼ ਫ਼ਰੀਦ ਜੀ ਨੇ ਦਿੱਤਾ ਹੈ ।

ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ।
ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ । ੭੪ ।

ਮਨ ਮੈਦਾਨ (level mind) ਸਹਜ ਹੈ । ਮਨ ਵਿਚ ਉਕਸਾਹਟ ਨਾ ਰਹੇ, ਮਨ ਉਲਾਰ ਨਾ ਰਹੇ । ਮਨ ਨੂੰ ਸਾਵਾਂ-ਪਧਰਾ ਰਖਣਾ ਹੈ । ਇਸ ਨੂੰ ਹਉਮੈ ਤੋਂ ਪਾਕ ਕਰਨਾ ਹੈ । ਨਹੀਂ ਤੇ ਇਹ ਸਹਜ ਵਿਚ ਨਹੀਂ ਰਹਿ ਸਕਦਾ । ਮਨ ਉਲਾਰ ਰਹੇਗਾ ਸੋਨੇ-ਮਿੱਟੀ, ਮਾਨ-ਅਭਿਮਾਨ, ਅੰਮ੍ਰਿਤ-ਬਿਖ ਵਿਚ । ਮਨ ਨੂੰ ਈਰਖਾ, ਵੈਰ, ਵਿਰੋਧ ਤੋਂ ਰਹਿਤ ਕਰਨਾ ਹੈ । ਤਦ ਇਹ ਮੈਦਾਨ ਹੋਵੇਗਾ ।

(ਹ) 'ਹਿਆਉ' ਨੂੰ ਮਾਣਕ ਸਮਝਣ ਨਾਲ ਮਨੁੱਖ ਆਤਮਿਕ ਉੱਨਤੀ ਕਰ ਸਕਦਾ ਹੈ । 'ਹਿਆਉ ਨ ਤਾਣਾ' ਮਨੁੱਖੀ ਸਭਿਆਚਾਰ ਦੀ ਬ੍ਰਿਤੀ ਹੈ । ਸਭਿਆਚਾਰ ਵਾਲਾ ਮਨੁੱਖ ਦੂਜੇ ਦਾ ਦਿਲ ਨਹੀਂ ਦੁਖਾਂਦਾ, ਉਸ ਦਾ ਹਿਆਉ ਨਹੀਂ ਠਾਂਹਦਾ ।

ਜੇ ਤਉ ਪਿਰੀਆ ਦੀ ਸਿਕ ਹਿਆਉ ਨਾ ਠਾਹੇ ਕਹੀਦਾ ।

ਇਹ ਸਭ ਵਿਚ ਜੋਤਿ ਦੇਖਣ ਦਾ ਸਿੱਧਾਂਤ ਹੈ । ਸਭ ਮਨ ਪ੍ਰਭੂ ਦਾ ਮੰਦਰ ਮੰਨਣੇ ਹਨ ਤੇ ਹਰ ਮਨ-ਮੰਦਰ ਦੀ ਪੂਜਾ ਕਰਨੀ ਹੈ ।

ਸ੍ਵੈ-ਪੂਰਣਤਾ ਦਾ ਪੰਥ 'ਦਰਵੇਸ਼ੀ' ਦਾ ਪੰਥ ਹੈ । ਦਰਵੇਸ਼ੀ ਉਤਮ ਬ੍ਰਿਤੀ ਹੈ । ਸ੍ਵੈ-ਸੰਜਮ ਹੈ, ਸ੍ਵੈ-ਪਵਿਤਰਤਾ ਹੈ । ਦਰਵੇਸ਼ੀ ਆਪਣੇ ਆਪ ਨੂੰ ਨਿਰਮਲ ਕਰਨਾ ਹੈ । ਮਨ, ਬਚ, ਕਰਮ ਕਰਕੇ ਨਿਰਮਲ ਹੋਣਾ ਹੈ ।

## 6. ਵਿਚਾਰਧਾਰਾ

ਪੰਜਾਬੀ ਕਾਵਿ ਦੀ ਵਿਚਾਰਧਾਰਾ ਵਿਚ ਫ਼ਰੀਦ ਜੀ ਦੀਆਂ ਕੁਝ ਵਿਸ਼ੇਸ਼ ਪ੍ਰਾਪਤੀਆਂ ਇਹ ਹਨ। ਅਸਲੋਂ ਆਪ ਨੇ ਹੀ ਪੰਜਾਬੀ ਕਾਵਿ ਦੇ ਵਸਤੂ ਤੇ ਰੂਪ ਨੂੰ ਸਥਿਰ ਕੀਤਾ। ਪੰਜਾਬੀ ਕਾਵਿ ਦੇ ਵਸਤੂ ਵਿਚ ਆਪ ਨੇ ਇਨ੍ਹਾਂ ਪ੍ਰਵਿਰਤੀਆਂ ਦਾ ਪਰਵੇਸ਼ ਕੀਤਾ :

(1) ਆਪ ਨੇ ਪਹਿਲੀ ਵਾਰੀ ਪੂਰੇ ਟਕਸਾਲੀ ਰੂਪ ਵਿਚ ਕੁਰਾਨ ਦੀ ਵਿਚਾਰ-ਧਾਰਾ ਨੂੰ ਨਿਪੁੰਨ ਸਾਦਗੀ, ਸਰਲਤਾ, ਸਪੱਸ਼ਟਤਾ ਤੇ ਅਸਲ ਨਾਲੋਂ ਬਿਲਕੁਲ ਵੱਖਰੇ ਮੌਲਿਕ ਰੂਪ ਵਿਚ, ਪੰਜਾਬੀ ਕਾਵਿ ਧਾਰਾ ਵਿਚ ਦਾਖ਼ਲ ਕੀਤਾ। ਕੁਰਾਨ ਦਾ ਕਰੜਾ, ਸਖ਼ਤ ਤੇ ਡਾਢਾ ਰੱਬ ਪੰਜਾਬੀ ਕਵਿਤਾ ਵਿਚ ਚਿਤਵਿਆ ਤੇ ਅਨੁਰੂਪਿਆ ਗਿਆ। ਡਾਢੇ ਰੱਬ ਦੇ ਨਾਲ ਸ਼ੈਤਾਨ ਦਾ ਸਿੱਧਾਂਤ ਵੀ ਪੰਜਾਬੀ ਕਾਵਿ-ਧਾਰਾ ਵਿਚ ਆਇਆ।

ਕੁਰਾਨ ਦਾ ਰੱਬ ਬੜਾ ਕਰੜਾ ਤੇ ਡਾਢਾ ਹੈ, ਪਰ ਭਾਰਤ ਵਿਚ ਉਸ ਦਾ ਕੋਮਲ ਰਹੀਮ ਪੱਖ ਵੀ ਉਤਨੇ ਜ਼ੋਰ ਨਾਲ ਚਿੱਤਰਿਆ ਪਿਆ ਹੈ ਅਤੇ ਫ਼ਰੀਦ ਜੀ ਨੇ ਉਸ ਨੂੰ 'ਮਿਠਾ' ਵੀ ਦਰਸਾਇਆ। ਭਾਰਤ ਵਿਚ ਡਾਢਾ ਰੱਬ ਨਹੀਂ ਚਿਤਵਿਆ ਗਿਆ; ਘਟੋ ਘਟ ਇਸ ਪੱਖ ਤੇ ਬਲ ਨਹੀਂ ਦਿੱਤਾ ਗਿਆ। ਸ਼ੈਤਾਨ ਦੀ ਕੋਈ ਗੁੰਜਾਇਸ਼ ਭਾਰਤੀ ਵਿਚਾਰਧਾਰਾ ਵਿਚ ਨਹੀਂ ਰਖੀ ਗਈ। ਇਸ ਲਈ ਫ਼ਰੀਦ ਜੀ ਦੀ 'ਡਾਢੇ ਰੱਬ' ਤੇ 'ਵੰਞਾਣ ਵਾਲੇ ਸ਼ੈਤਾਨ' ਦੀ ਵਿਚਾਰਧਾਰਾ ਅਗੇ ਨਹੀਂ ਤੁਰੀ, ਗੁਰੂ ਸਾਹਿਬਾਨ ਵਿਚ ਨਹੀਂ ਗਈ, ਮਗਰਲੇ ਮੁਸਲਮਾਨ ਸੂਫ਼ੀ ਕਵੀਆਂ ਵਿਚ ਵੀ ਨਹੀਂ ਗਈ। ਇਹ ਦੋਵੇਂ ਗੱਲਾਂ ਭਾਰਤੀ ਸੁਭਾ ਅਨੁਸਾਰ ਨਹੀਂ ਹਨ।

(2) ਰੱਬ ਦੇ ਡਾਢੇਪਨ ਦਾ ਪ੍ਰਮੁੱਖ ਰੂਪ ਫ਼ਰੀਦ ਜੀ ਨੇ ਮੌਤ ਨੂੰ ਹੀ ਮੰਨਿਆ। ਆਪ ਨੇ ਮੌਤ ਦੀ ਪ੍ਰਬਲਤਾ ਦਸੀ ਹੈ। ਇਹ ਇਸਲਾਮੀ ਰੰਗ ਹੈ ਮੌਤ ਦਾ, ਭਾਰਤੀ ਨਹੀਂ। ਇਸੇ ਲਈ 'ਮੌਤ ਦੇ ਭੈ' ਦੀ ਵਿਚਾਰਧਾਰਾ ਮਗਰਲੀ ਪੰਜਾਬੀ ਕਵਿਤਾ ਵਿਚ ਨਹੀਂ ਚਲ ਸਕੀ। 'ਸੰਸਾਰਕ ਪਦਾਰਥਾਂ ਦੀ ਤੁਛਤਾ' ਤੇ ਫ਼ਰੀਦ ਜੀ ਨੇ ਵੀ ਅਨੁਭਵ ਕੀਤੀ ਤੇ ਇਹ ਮਗਰਲੀ ਪੰਜਾਬੀ ਕਵਿਤਾ ਵਿਚ ਪਰਵਾਨ ਵੀ ਹੋਈ— ਗੁਰੂ ਸਾਹਿਬਾਨ ਤੇ ਸੂਫ਼ੀਆਂ ਨੇ ਇਸ ਵਿਚਾਰ ਤੇ ਯੋਗ ਬਲ ਵੀ ਦਿੱਤਾ। ਭਾਰਤ ਵਿਚ ਮੌਤ ਇਕ ਖੇਲ੍ਹ ਹੈ; ਦੁਖ ਵੀ ਇਕ ਖੇਲ੍ਹ ਹੈ; ਇਸ ਲਈ ਮੌਤ ਤੇ ਦੁਖ ਦੋਵੇਂ ਅਸਲੀਅਤ ਨਹੀਂ ਹਨ। ਮੌਤ ਨਾਲ ਮਰਦਾ ਕੌਣ ਹੈ ? ਜੀਵਾਤਮਾ ਤੇ ਮਰਦਾ ਨਹੀਂ।

(3) ਫ਼ਰੀਦ ਜੀ ਨੇ ਇਕ ਬੜਾ ਉੱਚਾ ਸੁਭਾ ਪੰਜਾਬੀ ਕਵਿਤਾ ਨੂੰ ਦੇਣ ਦਾ ਉਪਰਾਲਾ ਕੀਤਾ। ਉਹ ਇਹ ਕਿ ਕਿਸੇ ਧਰਮ ਦੇ ਭੇਖ ਤੇ ਚਿੰਨ੍ਹਾਂ ਦੀ ਆਲੋਚਨਾ, ਨਿਖੇਧੀ ਜਾਂ ਖੰਡਨ ਮੰਡਨ ਨਹੀਂ ਕੀਤਾ। ਆਪ ਲਈ ਇਹੋ ਸਿਆਣਪ ਵੀ ਸੀ ਕਿਉਂਕਿ ਜੇ ਕੋਈ ਮੁਸਲਮਾਨ, ਹਿੰਦੂ, ਬੁੱਧ ਜਾਂ ਕਿਸੇ ਹੋਰ ਭਾਰਤੀ ਮਤ ਦੀ ਆਲੋਚਨਾ ਕਰੇ ਤਾਂ ਉਸ ਦਾ ਪ੍ਰਭਾਵ ਬਹੁਤ ਕੌੜਾ ਹੋਵੇਗਾ। ਗੁਰੂ ਸਾਹਿਬਾਨ ਨੇ ਫ਼ਰੀਦ ਜੀ ਦੀ ਨੀਤੀ ਨਹੀਂ ਰਖੀ— ਆਪ ਨੇ ਖੁਲ੍ਹਮ-ਖੁਲ੍ਹਾ ਭਾਰਤੀ ਭੇਖਾਂ ਤੇ ਕਰਮਕਾਂਡਾਂ ਦੀ ਆਲੋਚਨਾ ਕੀਤੀ ਹੈ।

(4) ਫ਼ਰੀਦ ਜੀ ਨੇ ਭਾਵੇਂ ਇਸਲਾਮੀ ਸ਼ਰ੍ਹਾ ਦੀ ਪਾਬੰਦੀ ਮੰਨੀ ਹੈ ਪਰ ਪ੍ਰਤੀਤ ਇਉਂ ਹੁੰਦਾ ਹੈ ਕਿ ਇਹ ਗੱਲ ਵੀ ਆਪ ਨੇ ਚਿੰਨ੍ਹ ਮਾਤਰ ਵਰਤੀ ਹੈ ਤੇ ਸੁਝਾ ਇਹ ਹੈ ਕਿ ਹਕ ਧਰਮ ਵਿਚ ਪਾਬੰਦੀ ਨੂੰ ਸਵੀਕਾਰ ਕਰਨਾ ਹੀ ਉਚਿਤ ਹੈ। ਸ਼ਰ੍ਹਾ ਤੇ ਜ਼ੋਰ

ਦਿੰਦਿਆਂ ਵੀ ਆਪ ਨੇ ਵਿਸ਼ੇਸ਼ ਬਲ ਸਰਬ-ਸਾਂਝੀਆਂ, ਇਖ਼ਲਾਕੀ ਤੇ ਸੰਜਮ ਦੀਆਂ ਆਦਰਸ਼ਕ ਕੀਮਤਾਂ ਤੇ ਦਿੱਤਾ ਹੈ, ਜੋ ਸਾਰੇ ਹਿੰਦੂ ਤੇ ਮੁਸਲਮਾਨਾਂ ਨੂੰ ਪਰਵਾਨ ਹਨ।

(5) ਆਪ ਨੇ ਫ਼ਲਸਫ਼ੇ ਤੇ ਜ਼ੋਰ ਨਾ ਦਿੰਦਿਆਂ ਹੋਇਆਂ, ਬੰਦਗੀ-ਮਾਰਗ ਜਾਂ ਨਾਮ-ਮਾਰਗ ਨੂੰ ਸ਼੍ਰੇਸ਼ਟ ਦਰਸਾਇਆ। ਗਿਆਨ ਨਾਲੋਂ ਭਗਤੀ ਤੇ ਵਧੇਰੇ ਜ਼ੋਰ ਦਿੱਤਾ। ਗੁਰੂ ਸਾਹਿਬਾਨ ਨੇ ਇਸ ਪੱਧਤੀ ਨੂੰ ਅਪਣਾਇਆ। ਆਪ ਨੇ ਗਿਆਨ ਤੇ ਕਰਮ ਨੂੰ ਤਿਲਾਂ-ਜਲੀ ਨਹੀਂ ਦਿੱਤੀ, ਪਰ ਭਗਤੀ ਨੂੰ ਅਵੱਸ਼ਕ ਮੰਨਿਆ।

(6) ਗੁੱਝੇ ਤੇ ਪਰਗਟ ਤਰੀਕਿਆਂ ਨਾਲ ਫ਼ਰੀਦ ਜੀ ਨੇ ਆਪਣੀ ਰਚਨਾ ਵਿਚ ਸਮਕਾਲੀਨ ਪੰਜਾਬੀ ਸਮਾਜਿਕ ਤੇ ਜਨਤਕ ਜੀਵਨ ਦੀ ਕਰੜੀ ਆਲੋਚਨਾ ਕੀਤੀ ਹੈ ਅਤੇ ਸਰਬ-ਵਿਆਪੀ ਮਾਨਵੀ ਕਮਜ਼ੋਰੀ ਨੂੰ ਪਰਗਟ ਕੀਤਾ ਹੈ। ਇਨ੍ਹਾਂ ਦੀ ਆਲੋਚਨਾ ਦਾ ਸਾਰ ਇਹ ਹੈ ਕਿ 'ਮਨੁੱਖ ਮਾਇਆ ਦੇ ਰੰਗਾਂ' ਵਿਚ ਗਲਤਾਨ ਸੀ ਤੇ ਇਹ ਪਦਾਰਥਵਾਦ ਉਸ ਦੀ ਬੁਨਿਆਦੀ ਕਮਜ਼ੋਰੀ ਹੈ।

(7) ਫ਼ਰੀਦ ਜੀ ਨੇ ਰੱਬ-ਪਰਾਇਣ ਹੋ ਕੇ ਇਕ ਮੰਗ ਕੀਤੀ ਹੈ ਜੋ ਹੁਣ ਵੀ ਹਰ ਪੰਜਾਬੀ ਦੀ ਮੰਗ ਹੋਵੇਗੀ, ਖ਼ੁਦਦਾਰੀ ਦੀ ਮੰਗ :

ਫ਼ਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ।
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ। ੪੨।

ਇਹ ਸਲੋਕ ਉਤਨਾ ਹੀ ਹਰ ਮਨ ਨੂੰ ਟੁੰਬਣ ਵਾਲਾ ਹੈ, ਜਿਤਨਾ ਸ੍ਰੀ ਗੁਰੂ ਤੇਗ ਬਹਾਦਰ ਦਾ ਇਹ ਸਲੋਕ :

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ।
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ। ੬।

ਇਹੋ ਮੰਗ, ਇਕ ਹੋਰ ਰੂਪ ਵਿਚ, ਕਬੀਰ ਜੀ ਤੇ ਧੰਨਾ ਜੀ ਨੇ ਵੀ ਕੀਤੀ ਹੈ।

(8) ਚਿੰਨ੍ਹਾਂ, ਪ੍ਰਤੀਕਾਂ, ਅਲੰਕਾਰਾਂ ਤੇ ਚਿੱਤਰਾਂ ਲਈ ਫ਼ਰੀਦ ਜੀ ਨੇ ਕੁਦਰਤ ਦੇ ਜੀਵਨ ਵੱਲ ਰੁਖ ਕੀਤਾ, ਜਿਸ ਦਾ ਫਲ ਇਹ ਹੋਇਆ ਕਿ ਇਨ੍ਹਾਂ ਅਲੰਕਾਰਾਂ ਦੁਆਰਾ ਨਾ ਕੇਵਲ ਆਪ ਨੇ ਆਪਣੀ ਕਵਿਤਾ ਨੂੰ ਸ਼ਿੰਗਾਰਿਆਂ ਸਗੋਂ ਆਪ ਕੁਦਰਤ ਦਾ ਇਕ ਫ਼ਲਸਫ਼ਾ ਦੇਣ ਵਿਚ ਵੀ ਸਫਲ ਹੋ ਗਏ ਅਤੇ ਆਪ ਪੰਜਾਬੀ ਕਵਿਤਾ ਵਿਚ ਕੁਦਰਤ ਕਾਵਿ ਦੇ ਪਹਿਲੇ ਕਵੀ ਹੋ ਨਿਬੜੇ। ਕੁਦਰਤ ਦੀ ਰੰਗੀਨੀ ਚਿੱਤਰਦਿਆਂ ਆਪ ਨੇ ਇਸ ਵਿਚ ਲਗਾਤਾਰ ਹੋ ਰਹੀ ਤਬਦੀਲੀ ਵੱਲ ਧਿਆਨ ਦਿਵਾਇਆ, ਰੁਤਾਂ, ਫਲ, ਬਿਛਾਂ ਦੇ ਰੂਪ ਸਭ ਬਦਲਦੇ ਜਾ ਰਹੇ ਹਨ, ਇਸ ਲਈ ਜੀਵਨ ਵੀ ਅਨਿਸਥਿਰ ਹੈ ਅਤੇ ਲਗਾਤਾਰ ਬਦਲਦਾ ਜਾ ਰਿਹਾ ਹੈ।

ਆਪ ਨੇ ਰੱਬ ਦਾ ਵੀ ਸਿੱਧਾਂਤ ਦਿੱਤਾ ਹੈ, ਜਿਵੇਂ ਉਹ ਰੋਜ਼ਾਨਾ ਜੀਵਨ ਤੇ ਕੁਦਰਤ ਤੋਂ ਭਾਸਦਾ ਹੈ।

ਰਮਜ਼ ਤੇ ਰਹੱਸਵਾਦ ਨੇ ਵੀ ਆਪ ਦੀ ਰਚਨਾ ਵਿਚ ਪਰਵੇਸ਼ ਕੀਤਾ।

(9) ਫ਼ਰੀਦ ਜੀ ਦੀ ਕਵਿਤਾ ਉਨ੍ਹਾਂ ਦੇ ਆਪਣੇ ਜੀਵਨ ਦੇ ਵਾਕਿਆਤ ਨੂੰ ਵੀ ਨਿਰੂਪਣ ਕਰਦੀ ਹੈ, ਜਿਵੇਂ 'ਕਾਠ ਦੀ ਰੋਟੀ' ਆਦਿ ਦੇ ਸਲੋਕ। ਇਹ ਕਵਿਤਾ ਆਪ ਦੀ

ਆਤਮ-ਕਥਾ ਵੀ ਹੈ ਤੇ ਆਤਮਕ-ਕਥਾ ਵੀ। ਆਪ ਦੀ ਆਤਮਕ ਅਵਸਥਾ ਨੂੰ ਇਹ ਕਵਿਤਾ ਭਲੀ ਭਾਂਤ ਦਰਸਾਂਦੀ ਹੈ।

(10) ਫ਼ਰੀਦ ਜੀ ਦੀ ਰਚਨਾ ਪ੍ਰੌਢ ਅਵਸਥਾ ਦੀ ਰਚਨਾ ਹੈ, ਸਾਰੇ ਜੀਵਨ ਘੋਲ ਮਗਰੋਂ ਪਲੇ ਰਹਿ ਜਾਂਦਾ ਹੈ ਬੁਢੇਪਾ, ਜਦੋਂ ਕੂੰਜਾ ਵੀ ਸੌ ਕੋਹ ਦੂਰ ਦੂਰ ਜਾਪਦਾ ਹੈ, ਤੇ ਹੱਥ ਕੰਬਦੇ ਹਨ। ਪ੍ਰੌਢ ਉਮਰ ਵਿਚ ਨਿਰਾਸ਼ਾਵਾਦ ਜ਼ਰੂਰੀ ਸ਼ਰਤ ਹੈ—ਅਮਲ ਵਿਚ ਇਹ ਨਿਰਾਸ਼ਾਵਾਦ ਨਹੀਂ ਹੈ, ਜੀਵਨ ਦੇ ਇਕ ਪੜਾ ਤੇ ਆ ਕੇ ਪਰਤੱਖ ਦਿਸਣ ਵਾਲੀ ਬਲਵਾਨ ਅਸਲੀਅਤ ਹੈ। ਇਹ ਯਥਾਰਥਵਾਦ ਹੈ। ਜਵਾਨੀ ਦੀ ਉਮਰ ਦਾ ਯਥਾਰਥਕ ਬਿਆਨ ਆਪ ਨੇ ਪੂਰੀ ਤਰ੍ਹਾਂ ਉਜਾਗਰ ਕਰਕੇ ਕਿਹਾ ਹੈ ਕਿ ਉਮਰ ਮਾਇਆ ਦੇ ਰੰਗਾਂ ਵਿਚੋਂ ਲੰਘਦੀ ਹੈ; ਬੁਢੇਪੇ ਦੀ ਉਮਰ ਮੌਤ ਦੀ ਉਡੀਕ ਦੀ ਉਮਰ ਹੈ ਤੇ ਬੁਢੇਪਾ ਦੁਖਦਾਈ ਹੈ।

(11) ਆਪ ਦੀ ਕਵਿਤਾ ਵਿਚ ਜੀਵਨ ਦਾ ਕੋਈ ਉਦੇਸ਼ ਮੰਨਿਆ ਗਿਆ ਹੈ। ਇਹ ਉਦੇਸ਼ 'ਦਰਵੇਸ਼ੀ' ਨੂੰ ਪ੍ਰਾਪਤ ਹੋਣਾ ਹੈ। 'ਦਰਵੇਸ਼ੀ' ਦੀ ਪਰਾਪਤੀ ਕਠਿਨ ਹੈ, ਇਸ ਲਈ ਬੜੀ ਘਾਲਣਾ ਦੀ ਲੋੜ ਹੈ ਅਤੇ ਮਾਇਆ ਦੇ ਰੰਗਾਂ ਤੋਂ ਉੱਪਰ ਉਠਣਾ ਪੈਂਦਾ ਹੈ।

## 7. ਕਾਵਿ-ਸ਼ੈਲੀ

ਬਾਬਾ ਫ਼ਰੀਦ ਜੀ ਦੀ ਰਚਨਾ ਦੁਆਰਾ ਇਕਦਮ ਪੰਜਾਬੀ ਅਧਿਆਤਮਕ ਤੇ ਰਹੱਸਵਾਦੀ ਕਾਵਿ ਦਾ ਠੁਕ ਬਝਦਾ ਹੈ, ਮੁਹਾਵਰਾ ਕਾਇਮ ਹੁੰਦਾ ਹੈ; ਬਿੰਬਾਵਲੀ ਸਥਿਰ ਹੁੰਦੀ ਹੈ ਅਤੇ ਚਿੱਤਰਕਲਾ ਪੰਜਾਬੀ ਵਿਚ ਪਰਵੇਸ਼ ਕਰਦੀ ਹੈ, ਰਹੱਸਵਾਦੀ ਚਿੰਨ੍ਹ ਤੇ ਪ੍ਰਤੀਕ ਪ੍ਰਗਟ ਹੁੰਦੇ ਹਨ। ਇਹ ਸਭ ਲਹਿੰਦੀ ਦੀ ਸਥਾਨਕ ਰੰਗਤ ਤੇ ਮਿਠਾਸ ਰਾਹੀਂ ਹੁੰਦਾ ਹੈ, ਜਿਥੇ ਮਗਰੋਂ ਪਹਿਲਾਂ ਪਿਆਰ-ਕਿੱਸਾ ਵੀ ਰੂਪਮਾਨ ਹੋਇਆ। ਫ਼ਰੀਦ ਜੀ ਰੂਹ ਦੇ ਪਿਆਰ ਦਾ ਕਿੱਸਾ ਲਿਖ ਰਹੇ ਸਨ, ਦਮੋਦਰ ਨੇ ਸਰੀਰ ਦੇ ਪਿਆਰ ਦਾ ਕਿੱਸਾ ਰਚਿਆ। ਜੋ ਰਹੱਸਵਾਦੀ ਚਿੰਨ੍ਹਾਵਲੀ ਦਾ ਮੁਹਾਵਰਾ ਫ਼ਰੀਦ ਜੀ ਨੇ ਬੰਨ੍ਹਿਆ, ਉਹ ਭਾਰਤੀ ਪਰੰਪਰਾ ਦਾ ਅਨੁਸਾਰੀ ਸੀ ਅਤੇ ਗੁਰੂ ਸਾਹਿਬਾਨ ਨੇ ਉਸ ਮੁਹਾਵਰੇ ਨੂੰ ਜਾਰੀ ਰਖਿਆ। ਫ਼ਰੀਦ ਜੀ ਰੁਮਾਂਚਿਕ ਕਲਾਕਾਰ ਸਨ, ਜਿਨ੍ਹਾਂ ਦੇ ਵਿਚਾਰ ਕਲਾਸਕੀ ਸਨ। ਫ਼ਰੀਦ ਜੀ ਕਲਾਕਾਰ ਪਹਿਲਾਂ ਸਨ ਅਤੇ ਪਰਚਾਰਕ ਮਗਰੋਂ ਸਨ। ਫ਼ਰੀਦ ਜੀ ਮੁਸਲਮਾਨ ਸਨ, ਉਹ ਸਰਬ ਸਾਂਝ ਵਿਚਾਰਾਂ ਦੇ ਪ੍ਰਤਿਨਿਧ ਵੀ ਸਨ। ਫ਼ਰੀਦ ਜੀ ਵਿਚ ਧਰਤੀ ਦੀ ਛੁਹ ਸੀ ਪਰ ਉਹ ਆਕਾਸ਼ ਤੇ ਵੀ ਉਡਾਰੀ ਲਾਣ ਦੇ ਸਮਰਥ ਸਨ। ਫ਼ਰੀਦ ਜੀ ਵਿਚ ਕਿਧਰੇ ਹੁਨਰੀ ਕਚਿਆਈ ਨਹੀਂ ਹੈ।

(1) ਫ਼ਰੀਦ ਜੀ ਨੇ ਪੰਜਾਬੀ ਕਵਿਤਾ ਵਿਚ ਰਾਗ ਤੇ ਕਵਿਤਾ ਦੇ ਸੰਬੰਧ ਨੂੰ ਪਰਵਾਨ ਕੀਤਾ। ਜੋਗੀ ਵੀ ਇਸ ਪ੍ਰਬੰਧ ਨੂੰ ਮੰਨ ਚੁੱਕੇ ਸਨ, ਭਾਰਤੀ ਭਗਤ ਵੀ ਮੰਨ ਚੁੱਕੇ ਸਨ। ਫ਼ਰੀਦ ਜੀ ਨੇ ਪੰਜਾਬੀ ਕਵਿਤਾ ਵਿਚ ਇਸ ਪ੍ਰਬੰਧ ਨੂੰ ਮੰਨਿਆ। ਕਈ ਸਦੀਆਂ ਇਹ ਚਾਲ ਇਸ ਖੇਤਰ ਵਿਚ ਰਹੀ, ਹੁਣ ਆ ਕੇ ਆਧੁਨਿਕ ਪੰਜਾਬੀ ਕਾਵਿ ਵਿਚੋਂ ਲੋਪ ਹੋਈ। ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਪ੍ਰਬੰਧ ਬੜਾ ਕੋਮਲ ਤੇ ਨਿਸ਼ਚਿਤ ਹੈ।

(2) ਫ਼ਰੀਦ ਜੀ ਨੇ ਪੰਜਾਬੀ ਕਾਵਿ ਵਿਚ ਪਦਾਵਲੀ ਨੂੰ ਪਰਵਾਨ ਕੀਤਾ, ਸਲੋਕ

ਦੇ ਬਹਰ ਨੂੰ ਲਿਆਂਦਾ, ਤੇ ਇਹੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਧਾਨ ਕਾਵਿ-ਰੂਪ ਹੋ ਨਿਬੜੇ।

(3) ਫ਼ਰੀਦ ਜੀ ਨੇ ਆਤਮਾ, ਸੰਸਾਰ, ਮਾਇਕ ਰੰਗਾਂ, ਸਤ, ਕੁਸੰਤ, ਮੌਤ, ਜਮ, ਨਰਕ, ਕਰਮਾਂ ਦੀ ਸਜ਼ਾ ਆਦਿ ਲਈ ਅਨੇਕ ਚਿੰਨ੍ਹ, ਪ੍ਰਤੀਕ ਤੇ ਬਿੰਬ ਪੰਜਾਬੀ ਕਾਵਿ-ਧਾਰਾ ਵਿਚ ਲਿਆਂਦੇ। ਇਹ ਬਿੰਬ ਆਪ ਨੇ ਆਪਣੇ ਆਲੇ ਦੁਆਲੇ, ਕੁਦਰਤ ਦੇ ਵਿਸ਼ਾਲ ਜੀਵਨ, ਪਾਣੀਆਂ ਦੇ ਕੰਢਿਆਂ, ਵਗਦੀਆਂ ਨਦੀਆਂ, ਖੂਹਾਂ ਤੇ ਪਾਣੀ ਭਰਦੀਆਂ ਮੁਟਿਆਰਾਂ ਆਦਿ ਦੇ ਆਲੇ ਦੁਆਲੇ ਬੁਣੇ। ਵੇਖੋ : ਧਨ ਵਰੀ, ਮਲਕੁ, ਪੁਰਸਲਾਤ, ਬੰਨ੍ਹਿ ਉਠਾਈ ਪੋਟਲੀ, ਤਿਲ ਥੋੜੜੇ, ਲੜ ਛਿਜਣਾ, ਕਾਲੇ ਲੇਖ, ਖਟਣ ਵੇਲ, ਜਾ ਭਰਿਆ ਤਾਂ ਲਦਿਆ, ਦਾੜੀ ਹੋਈ ਭੂਰ, ਸ਼ਕਰ ਹੋਈ ਵਿਸੁ, ਸਾਖ ਪਕੰਦੀ ਆਈਆਂ, ਕਾਲੀ ਜਿਨੀ ਨ ਰਾਵਿਆ, ਧਉਲੀ ਰਾਵੈ ਕੋਇ, ਸ਼ੈਤਾਨਿ ਵੰਞਾਇਆ, ਥੀਉ ਪਵਾਹੀ ਦਭੁ, ਕਿਚਰੁ ਝਤਿ ਲੰਘਾਈਐ ਛਪਰਿ ਤੁਟੈ ਮੇਹੁ, ਭੋਲਾਵਾ ਪਗ ਦਾ, ਬੇੜੀ ਹਿੰਙੁ, ਵਿਸੁ ਗੰਦਲਾ ਧਰੀਆ ਖੰਡੁ ਲਿਵਾੜਿ, ਕੰਬਣਿ ਲਗੀ ਦੇਹ, ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ, ਗੜੁ ਲੀਤਾ, ਘਟੁ ਲੁਟਿਆ, ਦੀਵੜੇ ਗਇਆ ਬੁਝਾਇ, ਸਰਵਰੁ ਢੂਢਿ ਲਹੁ, ਛਪੜਿ ਢੂਢੇ ਕਿਆ ਹੋਵੈ, ਪਿਰ ਨੀਦੜੀ ਨਿਵਾਰਿ, ਸਾਂਈ ਦੇ ਦਰਬਾਰਿ, ਕਲਰ ਕੇਰੀ ਛਪੜੀ ਆਇ ਉਲਥੇ ਹੰਝ, ਹੰਸ ਉਡਰਿ ਕੋਧ੍ਰੈ ਪਇਆ, ਚਲਿ ਚਲਿ ਗਈਆਂ ਪੰਖੀਆਂ, ਜਿਨੀ ਵਸਾਏ ਤਲ, ਥਕੇ ਕਵਲ ਇਕਲ, ਭੰਨੀ ਘੜੀ ਸਵੰਨਵੀ ਟੁਟੀ ਨਾਗਰ ਲਜੁ, ਅਜਰਾਈਲ ਫਰੇਸਤਾ ਕੈ ਘਰਿ ਨਾਠੀ ਅਜੁ, ਚਬਣ, ਚਲਣ, ਰਤੰਨ, ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ, ਨਉਬਤਿ ਵਜੀ, ਖੜਾ ਪੁਕਾਰੇ ਪਾਤਣੀ, ਰਬ ਖਜੂਰੀ ਪਕੀਆ, ਕੰਧੀ ਉਤੇ ਰੁਖੜਾ, ਕਚੈ ਭਾਂਡੈ, ਦਰੀਆਵੈ ਕੰਨੈ ਬਗੁਲਾ, ਕੇਲ ਕਰੇਂਦੇ ਹੰਝ ਨੋ ਅਚਿੰਤੇ ਬਾਜ ਪਏ, ਰੁਤਿ ਫਿਰੀ ਵਣ ਕੰਬਿਆ, ਸਰਵਰ ਪੰਖੀ ਹੇਕੜੋ ਰਾਹੀਂਵਾਲ ਪਚਾਸ, ਜਿਹੜਾ ਮਣੀਆ ਮੰਤੁ, ਸਭਨਾ ਮਨ ਮਾਣਿਕ, ਹਿਆਉ ਨਾ ਠਾਹੇ ਆਦਿ।

ਇਹੋ ਬਿੰਬ ਤੇ ਚਿੰਨ੍ਹ ਪੰਜਾਬੀ ਰਹੱਸਵਾਦੀ ਕਵਿਤਾ ਵਿਚ ਤੁਰਦੇ ਰਹੇ ਹਨ। ਫ਼ਰੀਦ ਜੀ ਨੇ ਇਸ ਪਰਣਾਲੀ ਨੂੰ ਕਾਇਮ ਕੀਤਾ।

(4) ਫ਼ਰੀਦ ਜੀ ਦੀ ਕਵਿਤਾ ਇਕ ਪਰਬੀਨ, ਨਿਪੁੰਨ ਚਿੱਤਰਕਾਰ ਦੀ ਚਿੱਤਰ-ਸ਼ਾਲਾ ਹੈ, ਜਿਸ ਵਿਚ ਅਰਸ਼ ਤੇ ਫਰਸ਼ ਦੇ ਦੋ ਪੱਖੀ ਜੀਵਨ ਦੇ ਦਰਸ਼ਨ ਪਰਾਪਤ ਹੁੰਦੇ ਹਨ। ਇਥੇ ਹੰਸ ਤਰਦੇ ਹਨ, ਬਗਲੇ ਵੀ ਰੀਸ ਕਰਦੇ ਹਨ। ਇਥੇ ਪਹਿਲੇ ਪਹਿਰੇ ਫੁਲੜਾ ਹੈ ਤੇ 'ਫਲ ਭੀ ਪਛਾ ਰਾਤਿ' ਹੈ, ਪੰਖੀ 'ਕਕਰ ਚੁਗਨਿ ਥਲਿ ਵਸਨਿ' ਦਿਸਦੇ ਹਨ, 'ਦਰੀਆਵੈ ਕੰਨੈ ਬਗੁਲਾ ਬੈਠਾ ਕੇਲ ਕਰੇ' ਨਜ਼ਰੀ ਪੈਂਦਾ ਹੈ, 'ਲੰਮੀ ਲੰਮੀ ਨਦੀ ਵਹੈ' ਦੀ ਆਵਾਜ਼ ਸੁਣਾਈ ਦਿੰਦੀ ਹੈ, 'ਰਬ ਖਜੂਰੀ ਪਕੀਆਂ ਮਾਖਿਆ ਨਈ ਵਾਹੰਨਿ' ਦਾ ਅਰਸ਼ੀ ਝਲਕਾਰਾ ਪੈਂਦਾ ਹੈ; 'ਤਨੁ ਸੁਕਾ ਪਿੰਜਰੁ ਥੀਆ, ਤਲੀਆਂ ਖੂੰਡਹਿ ਕਾਗ' ਦਾ ਭਿਆਨਕ ਚਿੱਤਰ ਨਜ਼ਰੀ ਪੈਂਦਾ ਹੈ।

ਆਪ ਦੇ ਚਿੱਤਰ ਹਰ ਇੰਦ੍ਰੇ ਦੀ ਸੰਤੁਸ਼ਟਤਾ ਕਰਦੇ ਹਨ, ਹਰ ਭੁਖ ਦੇ ਮਿਟਾਣ ਦੇ ਸਮਰਥ ਹਨ। ਇਨ੍ਹਾਂ ਚਿੱਤਰਾਂ ਵਿਚ ਰੰਗ ਹਨ, ਆਵਾਜ਼ਾਂ ਹਨ, ਰੂਪ, ਰਸ, ਗੰਧ, ਸਪਰਸ਼ ਸਭ ਕੁਝ ਹੈ।

ਫ਼ਰੀਦ ਦੇ ਚਿੰਨ੍ਹ ਹੀ ਚਿੱਤਰ ਹਨ। ਫ਼ਰੀਦ ਦੀ ਕਾਇਮ ਕੀਤੀ ਚਿੱਤਰ ਪਰਣਾਲੀ ਕਈ ਸਦੀਆਂ ਪੰਜਾਬੀ ਅਧਿਆਤਮਕ ਤੇ ਰਹੱਸਵਾਦੀ ਕਵਿਤਾ ਵਿਚ ਤੁਰਦੀ ਰਹੀ ਹੈ।

(5) ਫ਼ਰੀਦ ਜੀ ਦੀ ਬੋਲੀ ਵਿਚ ਸਥਾਨਕ ਰੰਗ ਹੈ, ਭਾਵੇਂ ਆਪ ਦੀ ਬੋਲੀ ਪੰਜਾਬ ਵਿਚ ਹਰ ਥਾਂ ਸਮਝੀ ਜਾ ਸਕਦੀ ਹੈ। ਲਹਿੰਦੀ ਦੇ ਰੰਗ ਨੇ ਕਵਿਤਾ ਵਿਚ ਮਿਠਾਸ ਪੈਦਾ ਕੀਤੀ ਹੈ। ਵਿਚਾਰਾਂ ਦੀ ਕੋਮਲਤਾ, ਵਿਚਾਰਾਂ ਦੇ ਮਾਨਸਕ ਪਹਿਲੂ ਦੀ ਨਿਕਟਤਾ, ਭਲੀ ਪਰੇਰਣਾ, ਉੱਚੇ ਆਦਰਸ਼ਾਂ, ਸੋਹਣੇ ਰੰਗੀਨ ਚਿੱਤਰਾਂ, ਸੁਹਜਵਾਦੀ ਦ੍ਰਿਸ਼ਟੀਕੋਨਾਂ ਸਦਾਚਾਰਕ ਵਿਚਾਰਾਂ, ਸਰਬ ਸਾਂਝੇ ਧਰਮ, ਜਾਤੀ ਤਜਰਬੇ, ਘਰੋਗੀ ਤੇ ਕੁਦਰਤ ਵਿਚੋਂ ਲਏ ਬਿੰਬਾਂ ਆਦਿ ਨੇ ਵੀ ਆਪ ਦੀ ਰਚਨਾ ਨੂੰ ਮਿੱਠਾ ਤੇ ਦਿਲ-ਖਿਚਵਾਂ ਬਣਾਇਆ ਹੈ।

(6) ਫ਼ਰੀਦ ਜੀ 'ਧਰਤੀ' ਦਾ ਤਿਆਗ ਕਿਧਰੇ ਨਹੀਂ ਕਰਦੇ, ਭਾਵੇਂ ਉਹ ਕਿਤਨਾ ਹੀ ਉੱਚਾ ਤੇ ਰਹੱਸਵਾਦੀ ਵਿਚਾਰ ਪੇਸ਼ ਕਰ ਰਹੇ ਹੋਣ। ਇਸੇ ਲਈ ਆਪ ਦੀ ਰਚਨਾ ਵਿਚ ਧੁੰਧਲੇਪਨ ਦਾ ਨਾਂ ਤੀਕ ਨਹੀਂ ਹੈ, ਆਪ ਦਾ ਹਰ ਵਿਚਾਰ ਸ਼ੀਸ਼ੇ ਦੀ ਤਰ੍ਹਾਂ ਸਪੱਸ਼ਟ ਹੈ। ਆਪ ਦੀ ਰਚਨਾ ਦੇ ਮੰਡਲ ਵਿਚ ਅਸੀਂ ਆਪਣੇ ਜਾਣੇ ਪਛਾਣੇ ਪੰਛੀ, ਸਰਵਰ, ਤਲ, ਦਰਿਆ, ਬਗਲੇ, ਨਦੀਆਂ, ਬਾਰ, ਭਾਂਡੇ, ਘੜੀ, ਲਜ, ਹੰਸ, ਛੱਪੜੀ, ਦੀਵੇ, ਘੜਿਆਲ, ਮਜੀਠ ਆਦਿ ਵੇਖਦੇ ਹਾਂ। ਇਹ ਦੁਨੀਆਂ ਸਾਨੂੰ ਓਪਰੀ ਨਹੀਂ ਲਗਦੀ ਇਸ ਸਾਡੀ ਆਪਣੀ ਧਰਤੀ ਦਾ ਦ੍ਰਿਸ਼ ਹੈ। ਫ਼ਰੀਦ ਜੀ ਦੀ ਦੁਨੀਆਂ ਨਿਕੀਆਂ ਨਿਕੀਆਂ, ਸੋਹਣੀਆਂ ਸੋਹਣੀਆਂ, ਰੰਗੀਨ ਵਸਤੂਆਂ ਦੀ ਬਣੀ ਹੋਈ ਹੈ—ਇਹੋ ਸਾਡੀ ਦੁਨੀਆਂ ਹੈ। ਫ਼ਰੀਦ ਵਿਚ ਮਾਰੂ ਸੋਲਹਿਆਂ ਦੀ ਵਿਸ਼ਾਲਤਾ ਕਿਧਰੇ ਨਹੀਂ ਹੈ, ਉਸ ਵਿਚ ਪਾਤਾਲਾ ਪਾਤਾਲ, ਆਗਾਸਾ ਆਗਾਸ ਵਾਲੀ ਚੌੜਾਈ ਨਹੀਂ ਹੈ; ਨਿਕੇ ਨਿਕੇ ਪੰਖੀ, ਨਿਕੇ ਨਿਕੇ ਫੁਲੜੇ, ਛਪੜੀਆਂ ਤੇ ਕੋਠੇ, ਉਸ ਦਾ ਸੰਸਾਰ ਹਨ ਇਹ ਨਿਕੀ ਜਿਹੀ ਦੁਨੀਆਂ ਵੀ ਬੜੀ ਪਿਆਰੀ ਦੁਨੀਆਂ ਹੁੰਦੀ ਹੈ। ਫ਼ਰੀਦ ਦੀ ਦੁਨੀਆਂ ਰੁਮਾਂਸ ਭਰੀ ਦੁਨੀਆਂ ਹੈ। ਮੌਤ ਦੀ ਭਿਆਨਕਤਾ ਇਸ ਰੁਮਾਂਸ ਦਾ ਇਕ ਅੰਗ ਹੈ ਪਰ ਸ਼ਕਰ, ਖੰਡ, ਨਿਵਾਤ, ਗੁੜ ਤੋਂ ਵੀ ਮਿੱਠਾ ਰੱਬ ਇਸ ਰੁਮਾਂਚਿਕ ਦੁਨੀਆਂ ਦਾ ਹੀ ਭਾਗ ਹੈ। ਜੀਵ-ਇਸਤ੍ਰੀ ਦਾ ਸੰਸਾਰ ਖੂਹੀ ਤੋਂ ਪਾਣੀ ਭਰਨਾ ਵੀ ਰੁਮਾਂਚਿਕ ਚਿੱਤਰ ਹੈ। ਇਹ ਕਵਿਤਾ ਸਾਨੂੰ ਹੰਸਾਂ ਤੇ ਬਾਗਾਂ ਦੀ ਦੁਨੀਆਂ ਵਿਚ ਲੈ ਜਾਂਦੀ ਹੈ; ਸ਼ੂਕਦੀਆਂ ਨਦੀਆ ਤੇ ਕਪਰ ਵਿਚ ਫਸੇ ਬੇੜਿਆਂ ਦੀ ਦੁਨੀਆਂ ਵੀ ਸਾਡੀ ਦੁਨੀਆਂ ਬਣਦੀ ਹੈ।

ਇਹ ਫ਼ਰੀਦ ਜੀ ਦੇ ਜ਼ਾਤੀ ਅਹਿਸਾਸਾਂ ਦੀ ਦੁਨੀਆਂ ਵੀ ਹੈ। ਆਪਣੀ ਬ੍ਰਿਧ ਉਮਰ ਵਿਚ ਫ਼ਰੀਦ ਜੀ ਆਪਣੇ ਲੰਮੇ ਜੀਵਨ ਤਜਰਬੇ ਵਿਚ ਵੇਖੇ ਦ੍ਰਿਸ਼ਾਂ ਨੂੰ ਮੁੜ ਸੁਰਜੀਤ ਕਰਨ ਦਾ ਉਪਰਾਲਾ ਕਰਦੇ ਹਨ। ਇਹ ਫ਼ਰੀਦ ਜੀ ਦੇ ਹਾਵਾਂ-ਭਾਵਾਂ ਦੀ ਦੁਨੀਆਂ ਹੈ ਜਿਸ ਦਾ ਭੋਗ ਉਹ ਇਥੇ ਪਾਉਂਦੇ ਹਨ ਕਿ :

ਇਕ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ।
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ। ੧੨੯।
ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ।
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ। ੧੩੦।

ਇਹ ਕੋਮਲ ਦਿਲਾਂ ਦੀ ਦੁਨੀਆਂ ਹੈ, ਕੋਮਲ ਭਾਵਾਂ ਦੀ ਦੁਨੀਆਂ ਹੈ। ਇਹ ਸਾਡੀ ਧਰਤੀ ਹੈ ਜੋ ਫ਼ਰੀਦ ਜੀ ਦੀ ਕਵਿਤਾ ਵਿਚ ਚੱਕਰ ਕੱਟ ਰਹੀ ਦਿਸਦੀ ਹੈ।

(7) ਇਸੇ ਕਰਕੇ ਫ਼ਰੀਦ ਜੀ ਦੀ ਕਵਿਤਾ ਵਿਚ ਲੋਕ-ਨਿਕਟਤਾ ਹੈ, ਇਹ ਕਵਿਤਾ ਹਰਮਨ ਪਿਆਰੀ ਹੋ ਸਕੀ ਹੈ। ਇਸ ਦੀਆਂ ਅਨੇਕ ਹੱਥ ਲਿਖਤੀ ਨਕਲਾਂ ਹਿੰਦੀ ਵਿਚ ਵੀ ਪਰਾਪਤ ਹਨ। ਇਸ ਕਵਿਤਾ ਵਿਚ ਸਰਲਤਾ, ਰਾਗਾਤਮਕਤਾ ਅਤੇ ਤਾਜ਼ਗੀ ਦੀਆਂ ਵਿਸ਼ੇਸ਼ਤਾਈਆਂ ਹਨ।

ਫ਼ਰੀਦ ਜੀ ਨੇ ਪੰਜਾਬੀ ਕਾਵਿ ਦੀ ਨੀਂਹ-ਸ਼ਿਲਾ ਬੜੀ ਮਜ਼ਬੂਤ, ਪਾਇਦਾਰ ਤੇ ਸੁਚੱਜੇ ਢੰਗ ਨਾਲ ਰਖੀ ਸੀ। ਇਸੇ ਲਈ ਇਸ ਦਾ ਅਨੇਕ ਛੱਤਾ ਮੰਦਰ ਆਪਣੀ ਆਭਾ ਤੇ ਚਮਕ ਨੂੰ ਸਦਾ ਕਾਇਮ ਰੱਖ ਸਕਿਆ ਹੈ। ਇਸ ਦਾ ਰੰਗ ਰੂਪ ਦੂਰੋਂ ਹੀ ਲਿਸ਼ਕਾਂ ਮਾਰਦਾ ਹੈ; ਇਸ ਵਿਚੋਂ ਆ ਰਹੀ ਸੁਗੰਧ ਸਭ ਨੂੰ ਪ੍ਰਭਾਵਤ ਕਰਦੀ ਹੈ। ਇਸ ਵਿਚੋਂ ਨਿਕਲ ਰਹੇ ਅਲਾਪ ਦੀ ਧੁਨੀ ਦੂਰ ਜਾਂਦੇ ਰਾਹੀਆਂ ਨੂੰ ਖਿਚ ਕੇ ਇਸ ਵਿਚ ਲਿਆ ਬਿਠਾਂਦੀ ਹੈ।

ਫ਼ਰੀਦ ਪਹਿਲਾ ਕਲਾਕਾਰ ਵੀ ਸੀ ਤੇ ਹਾਲੀ ਤੀਕ ਪਹਿਲੇ ਦਰਜੇ ਦਾ ਵੀ ਹੈ। ਉਸ ਦੀ ਕਾਵਿ-ਰਸ ਵਿਚ ਬਹੁਤ ਥੋੜੇ ਕਵੀ ਖੜ੍ਹੇ ਕੀਤੇ ਜਾ ਸਕਦੇ ਹਨ।

(8) ਜੀਵਨ-ਦੁਖਾਂਤ ਦੇ ਬਿਆਨਣ ਨਾਲ ਵੀ ਮਿਠਾਸ ਦਾ ਪ੍ਰਭਾਵ ਉਤਪੰਨ ਹੁੰਦਾ ਹੈ। ਜਿਸ ਦੇ ਰਸ ਤੋਂ ਫ਼ਰੀਦ ਜੀ ਨੇ ਪਹਿਲੀ ਵਾਰੀ ਪੰਜਾਬੀ ਕੰਨਾਂ ਨੂੰ ਸੂਚਿਤ ਕਰਾਇਆ।

# ਫ਼ਰੀਦ-ਬਾਣੀ (ਟੀਕੇ ਸਹਿਤ)

(ੳ) ਰਾਗ ਆਸਾ
(ਅ) ਰਾਗ ਸੂਹੀ
(ੲ) ਸਲੋਕ

## (ੳ) ਰਾਗ ਆਸਾ

## ਆਸਾ ਸ਼ੇਖ਼ ਫ਼ਰੀਦ ਜੀ

(1)

1. ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ।
2. ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ । ੧ ।
3. ਰਤੇ ਇਸ਼ਕ ਖ਼ੁਦਾਇ ਰੰਗ ਦੀਦਾਰ ਕੇ ।
4. ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ । ੧ । ਰਹਾਉ ।
5. ਆਪ ਲੀਏ ਲੜਿ ਲਾਇ ਦਰਿ ਦਰਵੇਸ ਸੇ ।
6. ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ । ੨ ।
7. ਪਰਵਦਗਾਰ ਅਪਾਰ ਅਗਮ ਬੇਅੰਤ ਤੂ ।
8. ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ । ੩ ।
9. ਤੇਰੀ ਪਨਹ ਖ਼ੁਦਾਇ ਤੂ ਬਖਸੰਦਗੀ ।
10. ਸ਼ੇਖ਼ ਫ਼ਰੀਦੈ ਖੈਰੁ ਦੀਜੈ ਬੰਦਗੀ । ੪ । ੧ ।

ਪਦ ਅਰਥ : ਮੁਹਬਤਿ—ਪਿਆਰ; ਜਿੰਨ—ਜਿਨ੍ਹਾਂ ਨੂੰ; ਸਚਿਆ—ਸਚੀ ਪ੍ਰੀਤ ਕਰਨ ਵਾਲੇ; ਮੁਖਿ—ਮੂੰਹ ਵਿਚ; ਕਾਢੇ—ਕਹੇ ਜਾਂਦੇ ਹਨ; ਭੁਇ—ਧਰਤੀ ਤੇ; ਥੀਏ—ਹੋ ਗਏ; ਲੜਿ ਲਾਇ—ਲੜ ਨਾਲ ਲਾਏ, ਕਬੂਲ ਕੀਤੇ; ਦਰਵੇਸ—ਫ਼ਕੀਰ; ਮਾਉ—ਮਾਤਾ; ਪਰਵਦਗਾਰ—ਪਾਲਣ ਵਾਲਾ; ਮੂੰ—ਮੈਂ; ਪਨਹ—ਪਨਾਹ, ਸ਼ਰਨ; ਖੈਰ—ਦਾਨ, ਭਿਛਿਆ; ਫ਼ਰੀਦੈ—ਫ਼ਰੀਦ ਨੂੰ ।

ਟੀਕਾ : 1. ਜਿਨ੍ਹਾਂ ਨੂੰ ਦਿਲੋਂ (ਰੱਬ ਨਾਲ) ਪਿਆਰ ਹੈ, ਉਹੇ ਸੱਚੇ (ਆਸ਼ਕ) ਹਨ ।

2. ਜਿਨ੍ਹਾਂ ਦੇ ਮਨ ਵਿਚ ਕੁਝ ਹੋਰ, ਪਰ ਮੂੰਹੋਂ ਕੁਝ ਹੋਰ ਬੋਲਦੇ ਹਨ, ਉਹ ਕੱਚੇ ਕਹੇ ਜਾਂਦੇ ਹਨ । ੧ ।

3. ਜੋ ਖ਼ੁਦਾ ਦੇ ਇਸ਼ਕ ਵਿਚ ਰੱਤੇ ਹਨ ਉਹ ਰੱਬ ਦੇ ਦਰਸ਼ਨ ਦੇ ਰੰਗ ਵਿਚ ਰੰਗੇ (ਰਹਿੰਦੇ) ਹਨ ।

4. (ਪਰ) ਜਿਨ੍ਹਾਂ ਨੂੰ (ਪ੍ਰਭੂ ਦਾ) ਨਾਮ ਵਿਸਰਿਆ ਹੈ ਉਹ ਧਰਤੀ ਤੇ ਭਾਰ

ਹਨ । ੧ । ਰਹਾਉ ।

5. ਜਿਨ੍ਹਾਂ ਨੂੰ ਪ੍ਰਭੂ ਨੇ ਆਪ ਆਪਣੇ ਲੜ ਲਾਇਆ ਹੈ ਉਹੋ ਹੀ ਰੱਬ ਦੇ ਦਰ ਦੇ ਫ਼ਕੀਰ ਹਨ ।
6. ਉਨ੍ਹਾਂ ਦੀ ਜਣਨ ਵਾਲੀ ਮਾਤਾ ਧੰਨ ਹੈ ਤੇ ਉਨ੍ਹਾਂ ਦਾ ਜਗਤ ਵਿਚ ਆਉਣਾ ਸਫਲ ਹੈ । ੨ ।
7. ਹੇ ਪਾਲਣਹਾਰ, ਅਪਾਰ, ਅੰਗਮ ਪ੍ਰਭੂ ! ਤੂੰ ਬੇਅੰਤ ਹੈਂ ।
8. ਜਿਨ੍ਹਾਂ ਨੇ ਸੱਚ ਨੂੰ ਸਮਝ ਲਿਆ (ਹਿਰਦੇ ਵਿਚ ਪਰਤੱਖ ਕਰ ਲਿਆ ਹੈ) ਮੈਂ ਉਨ੍ਹਾਂ ਦੇ ਪੈਰ ਚੁੰਮਦਾ ਹਾਂ । ੩ ।
9. ਹੇ ਖ਼ੁਦਾ ! ਮੈਂ ਤੇਰੀ ਸ਼ਰਨ ਵਿਚ ਹਾਂ, ਤੂੰ ਬਖ਼ਸ਼ਣਹਾਰ ਹੈਂ ।
10. ਮੈਨੂੰ ਸ਼ੇਖ ਫ਼ਰੀਦ ਨੂੰ ਆਪਣੀ ਬੰਦਗੀ ਦਾ ਖ਼ੈਰ ਦੇਹ । ੪ ।

(2)

1. **ਬੋਲੈ ਸ਼ੇਖ਼ ਫਰੀਦੁ ਪਿਆਰੇ ਅਲਹ ਲਗੇ ।**
2. **ਇਹ ਤਨੁ ਹੋਸੀ ਖਾਕ ਨਿਮਾਣੀ ਗੋਰ ਕਰੇ । ੧ ।**
3. **ਆਜੁ ਮਿਲਾਵਾ ਸ਼ੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ । ੧ । ਰਹਾਉ ।**
4. **ਜੇ ਜਾਣਾ ਮਰਿ ਜਾਈਐ ਘੁਮਿ ਨ ਆਇਐ ।**
5. **ਝੂਠੀ ਦੁਨੀਆ ਲਗਿ ਨਾ ਆਪੁ ਵਞਾਈਐ । ੨ ।**
6. **ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ।**
7. **ਜੋ ਗੁਰੂ ਦਸੇ ਵਾਟ ਮੁਰੀਦਾ ਜੋਲੀਐ । ੩ ।**
8. **ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ ।**
9. **ਕੰਚਨ ਵੰਨੇ ਪਾਸੇ ਕਲਵਤਿ ਚੀਰਿਆ । ੪ ।**
10. **ਸੇਖ ਹੈਯਾਤੀ ਜਗਿ ਨਾ ਕੋਈ ਥਿਰੁ ਰਹਿਆ ।**
11. **ਜਿਸੁ ਆਸਣਿ ਹਮ ਬੈਠੇ ਕੇਤੇ ਬੈਸ ਗਇਆ । ੫ ।**
12. **ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ ।**
13. **ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ । ੬ ।**
14. **ਚਲੇ ਚਲਣਹਾਰ ਵਿਚਾਰਾ ਲੇਇ ਮਨੋ ।**
15. **ਗੰਢੇਦਿਆਂ ਛਿਅ ਮਾਹ ਤੁੜੰਦਿਆਂ ਹਿਕੁ ਖਿਨੋ । ੭ ।**
16. **ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ ।**
17. **ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ । ੮ । ੨ ।**

ਪਦ ਅਰਥ : ਬੋਲੈ—ਆਖਦੇ ਹਨ; ਪਿਆਰੇ—ਹੇ ਪਿਆਰਿਓ; ਅਲਹ ਲਗੇ—ਅਲਹ ਵੱਲ ਲਗੋ; ਹੋਸੀ—ਹੋ ਜਾਏਗਾ; ਗੋਰ—ਕਬਰ; ਆਜੁ—ਅੱਜ, ਇਸ ਜਨਮ ਵਿਚ; ਟਾਕਿਮ—ਰੋਕ; ਕੂੰਜੜੀਆ—ਇੰਦ੍ਰੀਆਂ; ਮਨਹੁ ਮਚਿੰਦੜੀਆ—ਮਨ ਨੂੰ ਮਚਾਉਣ ਵਾਲੀਆਂ; ਜੇ ਜਾਣਾ—ਇਹ ਪਤਾ ਹੋਵੇ; ਘੁਮਿ—ਮੁੜ ਕੇ; ਵੰਞਾਈਐ—ਗਵਾਈਏ; ਵਾਟ—ਰਸਤਾ; ਮੁਰੀਦਾ ਜੋਲੀਐ—ਮੁਰੀਦਾਂ ਨੂੰ ਤੁਰਨਾ ਚਾਹੀਦਾ ਹੈ; ਛੈਲ—ਬਾਂਕੇ ਜੁਆਨ

ਗੋਰੀ—ਕੋਮਲ ਇਸਤ੍ਰੀ; ਧੀਰਿਆ—ਧੀਰਜ ਫੜਦਾ ਹੈ; ਕੰਚਨ ਵੰਨੇ ਪਾਸੈ—ਸੋਨੇ ਵਰਗੇ ਸੁੰਦਰ ਸਰੀਰ; ਕਲਵਤਿ ਚੀਰਿਆ—ਆਰੇ ਨਾਲ ਚੀਰੇ; ਹੈਯਾਤੀ—ਜ਼ਿੰਦਗੀ, ਕਤਿਕ—ਕਤਕ ਦੇ ਮਹੀਨੇ ਵਿਚ; ਚੇਤਿ—ਚੇਤਿ ਦੇ ਮਹੀਨੇ ਵਿਚ; ਡਉ—ਅੱਗ; ਚਲਣਹਾਰ—ਨਾਸ਼ਮਾਨ; ਗੰਢੇਦਿਆਂ—ਬਣਦਿਆਂ; ਹਿਕੁ—ਇਕ; ਖੇਵਟ—ਮਲਾਹ, ਜੀਵ; ਕਿੰਨੀ—ਕਿਧਰ; ਜਾਲਣ—ਸਹਣਾ, ਝਲਣਾ; ਉਲਾਮੇ—ਉਲਾਂਭਾ, ਝਿੜਕਾ; ਜੀਅ—ਆਤਮਾ।

**ਟੀਕਾ :** 1. ਸ਼ੇਖ਼ ਫ਼ਰੀਦ ਕਹਿੰਦਾ ਹੈ, ਪਿਆਰਿਓ ਰੱਬ ਦੇ ਪਾਸੇ ਲੱਗੋ।

2. (ਕਿਉਂਕਿ) ਅੰਤ ਇਹ ਸਰੀਰ ਕਬਰ ਵਿਚ ਜਾ ਕੇ ਮਿੱਟੀ ਹੋ ਜਾਏਗਾ। ੧।

3. ਸ਼ੇਖ਼ ਫ਼ਰੀਦ ਦਾ ਅੱਜ ਹੀ ਰੱਬ ਨਾਲ ਮੇਲ ਹੋ ਜਾਵੇ, ਜੇ ਉਹ ਆਪਣੀਆਂ ਆਸ਼ਾਵਾਂ ਨੂੰ ਰੋਕ ਲਵੇ ਜੋ ਕੂੰਜਾਂ ਸਦਾ ਉਡਾਰੀਆਂ ਵਿਚ ਹਨ।

4. ਜੇ ਪਤਾ ਹੈ ਕਿ ਅਖੀਰ ਮਰ ਜਾਣਾ ਹੈ ਤੇ ਮੁੜ ਕੇ ਇਥੇ ਨਹੀਂ ਆਉਣਾ।

5. ਤਾਂ ਫਿਰ ਇਸ ਝੂਠੀ ਦੁਨੀਆਂ ਨਾਲ ਮੋਹ ਜੋੜ ਕੇ ਆਪਾ ਗਵਾਉਣਾ ਨਹੀਂ ਚਾਹੀਦਾ। ੨।

6. ਸੱਚ ਤੇ ਧਰਮ ਵਾਲੀ ਗੱਲ ਕਰਨੀ ਚਾਹੀਦੀ ਹੈ, ਝੂਠ ਨਹੀਂ ਬੋਲਣਾ ਚਾਹੀਦਾ।

7. ਜੋ ਗੁਰੂ ਰਸਤਾ ਦਸੇ ਮੁਰੀਦ ਨੂੰ ਉਸੇ ਤੇ ਤੁਰਨਾ ਚਾਹੀਦਾ ਹੈ। ੩।

8. (ਬਾਂਕੇ ਜਵਾਨ-ਸੰਤ ਜਨ) ਪਾਰ ਲੰਘਦੇ ਵੇਖ ਕੇ ਕੋਮਲ ਇਸਤ੍ਰੀ (ਨਵੇਂ ਜਿਗਿਆਸੂ) ਦਾ ਮਨ ਧੀਰਜ ਫੜਦਾ ਹੈ।

9. (ਜਿਹੜੇ ਮਨੁੱਖ ਰੱਬ ਵਲ ਨਹੀਂ ਲਗਦੇ) ਉਨ੍ਹਾਂ ਦੇ ਸੋਨੇ ਵਰਗੇ ਸੁੰਦਰ ਸਰੀਰ ਆਰੇ ਨਾਲ ਚੀਰੇ ਜਾਂਦੇ ਹਨ। ੪।

10. ਹੇ ਸ਼ੇਖ਼! ਸੰਸਾਰ ਵਿਚ ਕੋਈ ਸਦਾ ਲਈ ਜ਼ਿੰਦਗੀ ਵਿਚ ਥਿਰ ਨਹੀਂ ਰਿਹਾ।

11. ਜਿਸ ਆਸਣ ਤੇ ਅਸੀਂ ਬੈਠੇ ਹਾਂ ਇਸ ਥਾਂ ਕਈ ਬਹਿ ਕੇ ਚਲੇ ਗਏ। ੫।

12. ਕੱਤਕ ਦੇ ਮਹੀਨੇ ਕੂੰਜਾ ਆਉਂਦੀਆਂ ਹਨ, ਚੇਤ ਦੇ ਮਹੀਨੇ, ਜੰਗਲਾਂ ਵਿਚ ਅੱਗ ਲਗਦੀ ਹੈ ਤੇ ਸਾਵਣ ਦੇ ਮਹੀਨੇ ਬਿਜਲੀ ਚਮਕਦੀ ਹੈ।

13. (ਇਵੇਂ) ਸਿਆਲ ਦੀ ਰੁਤ ਵਿਚ ਪਤੀ ਦੇ ਗਲ ਪਈਆਂ ਬਾਹਵਾਂ ਸੋਭਦੀਆਂ ਹਨ। ੬।

14. ਹੇ ਭਾਈ! ਮਨ ਵਿਚ ਵਿਚਾਰ ਕਰ ਲੈ ਕਿ ਚਲਣਹਾਰ ਸਰੀਰ ਤੁਰੇ ਜਾ ਰਹੇ ਹਨ।

15. ਇਸ (ਸਰੀਰ) ਨੂੰ (ਮਾਤਾ ਦੇ ਗਰਭ ਵਿਚ) ਬਣਦਿਆਂ ਛੇ ਮਹੀਨੇ ਲਗਦੇ ਹਨ ਤੇ ਟੁਟਦਿਆਂ (ਨਾਸ਼ ਹੁੰਦਿਆਂ) ਇਕ ਖਿਨ ਲਗਦਾ ਹੈ। ੭।

16. ਧਰਤੀ ਅਸਮਾਨ ਨੂੰ ਪੁਛਦੀ ਹੈ ਕਿ ਖੇਵਟ (ਜੀਵ) ਕਿਧਰ ਕੂ ਚਲੇ ਗਏ ਹਨ।

17. ਸਰੀਰ ਤਾਂ ਕਬਰਾਂ ਦੇ ਦੁਖ ਸਹਿ ਰਹੇ ਹਨ ਅਤੇ ਆਤਮਾਵਾਂ ਸਰੀਰ ਕਿਤੇ ਕਰਮਾਂ ਦੇ ਉਲ੍ਹਾਂਭੇ ਸਹਾਰ ਰਹੀਆਂ ਹਨ।

## (ਅ) ਰਾਗ ਸੂਹੀ

### ਰਾਗ ਸੂਹੀ ਬਾਣੀ ਸ਼ੇਖ਼ ਫ਼ਰੀਦ ਜੀ ਕੀ

(1)

1. ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ।
2. ਬਾਵਲਿ ਹੋਈ ਸੋ ਸਹੁ ਲੋਰਉ ।
3. ਤੈ ਸਹਿ ਮਨ ਮਹਿ ਕੀਆ ਰੋਸੁ ।
4. ਮੁਝੁ ਅਵਗਨ ਸਹ ਨਾਹੀ ਦੋਸੁ । ੧ ।
5. ਤੈ ਸਾਹਿਬ ਕੀ ਮੈ ਸਾਰ ਨ ਜਾਨੀ ।
6. ਜੋਬਨੁ ਖੋਇ ਪਾਛੈ ਪਛੁਤਾਨੀ । ੧ । ਰਹਾਉ ।
7. ਕਾਲੀ ਕੋਇਲ ਤੂ ਕਿਤ ਗੁਨ ਕਾਲੀ ।
8. ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ।
9. ਪਿਰਹਿ ਬਿਹੂਨ ਕਤਹਿ ਸੁਖੁ ਪਾਏ ।
10. ਜਾ ਹੋਇ ਕ੍ਰਿਪਾਲੁ ਤਾਂ ਪ੍ਰਭੂ ਮਿਲਾਏ । ੨ ।
11. ਵਿਧਣ ਖੂਹੀ ਮੁੰਧ ਇਕੇਲੀ ।
12. ਨਾ ਕੋ ਸਾਥੀ ਨਾ ਕੋ ਬੇਲੀ ।
13. ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ ।
14. ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ । ੩ ।
15. ਵਾਟ ਹਮਾਰੀ ਖਰੀ ਉਡੀਣੀ ।
16. ਖੰਨਿਅਹੁ ਤਿਖੀ ਬਹੁਤੁ ਪਿਈਣੀ ।
17. ਉਸ ਊਪਰਿ ਹੈ ਮਾਰਗ ਮੇਰਾ ॥
18. ਸ਼ੇਖ਼ ਫਰੀਦਾ ਪੰਥੁ ਸਮਾਰਿ ਸਵੇਰਾ । ੪ ।

**ਪਦ-ਅਰਥ :** ਤਪਿ ਤਪਿ—ਦੁਖੀ ਹੋ ਹੋ ਕੇ; ਲੁਹਿ ਲੁਹਿ—ਲੁਛ ਲੁਛ ਕੇ; ਹਾਥ ਮਰੋਰਉ—ਹੱਥ ਮਲਦੀ ਹਾਂ; ਪਛਤਾਉਂਦੀ ਹਾਂ; ਬਾਵਲਿ ਹੋਈ—ਕਮਲੀ ਹੋਈ; ਲੋਰਉ—ਲਭਦੀ ਹਾਂ; ਤੈ ਸਹਿ—ਉਸ ਪਤੀ ਨੇ; ਰੋਸੁ—ਗੁੱਸਾ; ਮੁਝੁ—ਮੇਰੇ ਵਿਚ; ਸਾਰ—ਕਦਰ; ਪਾਛੈ—ਪਿਛੋ; ਕਿਤ ਗੁਨ—ਕਿਸ ਕਾਰਣ ਕਰਕੇ; ਜਾਲੀ—ਸਾੜੀ ਹੋਈ ਹਾਂ; ਬਿਹੂਨ—ਬਿਨਾ; ਕਤਹਿ—ਕਿਸ ਤਰ੍ਹਾਂ; ਵਿਧਣ ਖੂਹੀ—ਸੁੰਨੀ ਭਿਆਨਕ ਖੂਹੀ; ਮੁੰਧ—ਇਸਤ੍ਰੀ (ਜੀਵ ਰੂਪ); ਬੇਲੀ—ਮਿਤਰ; ਵਾਟ—ਰਸਤਾ; ਖਰੀ—ਬਹੁਤ; ਉਡੀਣੀ—ਦੁਖਦਾਈ; ਖੰਨਿਅਹੁ—ਖੰਡੇ ਨਾਲੋਂ; ਪਿਈਣੀ—ਤੰਗ, ਬਰੀਕ; ਸਮ੍ਹਾਰਿ—ਸੰਭਾਲਿ; ਸਵੇਰਾ—ਸਵੱਖਤੇ ।

**ਟੀਕਾ :**

1. ਤਪ ਤਪ ਕੇ, ਤੇ ਲੁਛ ਲੁਛ ਕੇ, ਮੈਂ ਹੱਥ ਮਰੋੜਦੀ ਹਾਂ ।
2. ਕਮਲੀ ਹੋਈ (ਹੁਣ) ਉਸ ਪਤੀ ਨੂੰ ਲਭਦੀ ਹਾਂ ।
3. ਉਸ ਖਸਮ ਪ੍ਰਭੂ ਨੇ ਮਨ ਵਿਚ ਗੁੱਸਾ ਕੀਤਾ ਹੈ ?
4. ਪਰ ਮੇਰੇ ਵਿਚ ਹੀ ਅਉਗਣ ਹਨ, ਪਤੀ ਵਿਚ ਕੋਈ ਦੋਸ਼ ਨਹੀਂ ਸੀ । ੧ ।

5. ਹੇ ਪਤੀ ! ਮੈਂ (ਵੇਲੇ ਸਿਰ) ਤੇਰੀ ਕਦਰ ਨਹੀਂ ਜਾਣੀ ।
6. ਤੇ ਹੁਣ ਜੋਬਨ ਗੁਆ ਕੇ ਪਿਛੋਂ ਪਛਤਾ ਰਹੀ ਹਾਂ । ੧ । ਰਹਾਉ ।
7. ਹੇ ਕਾਲੀ ਕੋਇਲ ! ਤੂੰ ਕਿਸ ਕਾਰਣ ਕਰਕੇ ਕਾਲੀ ਹੈਂ ?
8. (ਕੋਇਲ ਦਾ ਉੱਤਰ) ਆਪਣੇ ਪ੍ਰੀਤਮ ਦੇ ਵਿਛੋੜੇ ਵਿਚ ਸੜ ਕੇ ਕਾਲੀ ਹੋਈ ਹਾਂ ।
9. ਆਪਣੇ ਪਤੀ ਤੋਂ ਵਿਛੜ ਕੇ ਕੋਈ ਕਿਵੇਂ ਸੁਖ ਪਾ ਸਕਦੀ ਹੈ ?
10. ਜਦੋਂ ਪ੍ਰਭੂ ਆਪ ਮਿਹਰਬਾਨ ਹੁੰਦਾ ਹੈ ਤਾਂ ਆਪਣੇ ਨਾਲ ਮੇਲ ਲੈਂਦਾ ਹੈ । ੨ ।
11. ਗੂਹੀ ਸੁੰਨੀ (ਭਿਆਨਕ) ਹੈ ਤੇ ਜੀਵ-ਰੂਪ ਪਨਿਹਾਰੀ ਇਕੱਲੀ ਹੈ ।
12. ਨਾ ਕੋਈ ਸਾਥੀ ਤੇ ਨਾ ਕੋਈ ਮਿੱਤਰ ਹੈ ।
13. ਪ੍ਰਭੂ ਨੇ ਬਖ਼ਸ਼ਿਸ਼ ਕਰਕੇ ਸਾਧ ਸੰਗਤ ਨਾਲ ਮਿਲਾ ਦਿੱਤਾ ਹੈ ।
14. ਹੁਣ ਇਸ ਸਾਧ ਸੰਗਤ ਵਿਚ ਵੇਖਦੀ ਹਾਂ ਤਾਂ ਮੈਨੂੰ ਪ੍ਰਭੂ ਮੇਰਾ ਮਿੱਤਰ ਦਿੱਸਦਾ ਹੈ । ੩ ।
15. ਮੇਰੀ ਵਾਟ ਬੜੀ ਦੁਖਦਾਈ (ਕਠਿਨ) ਹੈ ।
16. ਖੰਡੇ ਦੀ ਧਾਰ ਨਾਲੋਂ ਤਿੱਖੀ ਤੇ ਬਹੁਤ ਬਰੀਕ ਹੈ ।
17. ਉਸ ਉਤੇ ਮੇਰਾ ਰਸਤਾ ਹੈ ।
18. ਹੇ ਫ਼ਰੀਦ ! ਸਵੱਖਤੇ ਹੀ ਆਪਣੇ ਮਾਰਗ ਨੂੰ ਸੰਭਾਲ । ੪ ।

(2)

**1. ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ।**
**2. ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ । ੧ ।**
**3. ਹਥੁ ਨਾ ਲਾਇ ਕਸੁੰਭੜੈ ਜਲਿ ਜਾਸੀ ਢੋਲਾ । ੧ । ਰਹਾਉ ।**
**4. ਇਕ ਆਪੀਨੈ ਪਤਲੀ ਸਹ ਕੇਰੇ ਬੋਲਾ ।**
**5. ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ । ੨ ।**
**6. ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ ।**
**7. ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ । ੩ । ੩ ।**

**ਪਦ-ਅਰਥ :** ਬੇੜਾ—ਨਾਮ ਸਿਮਰਨ ਦਾ ਬੇੜਾ; ਬੰਧਨ ਕੀ ਵੇਲਾ—ਬੰਨ੍ਹਣ ਦਾ ਵੇਲਾ; ਜਲਿ ਜਾਸੀ—ਸੜ ਜਾਵੇਗਾ; ਢੋਲਾ—ਮਿੱਤਰ; ਇਕ ਆਪੀਨੈ—ਇਕ ਤਾਂ ਆਪ; ਪਤਲੀ—ਕਮਜ਼ੋਰ, ਨਿਤਾਣੀ; ਸਹ ਕੇਰੇ ਬੋਲਾ—ਮਾਲਕ ਦੇ ਕਰੜੇ ਬੋਲ; ਸਹੇਲੀਹੋ—ਮਿੱਤਰੋ; ਅਲਾਏਸੀ—ਬੁਲਾਏਗਾ; ਹੰਸ—ਆਤਮਾ; ਡੁੰਮਣਾ—ਦੋ ਚਿਤਾ, ਜਕੋ ਤਕੋ ਕਰਨਾ; ਥੀਸੀ—ਹੋ ਜਾਵੇਗਾ ।

ਟੀਕਾ : 1. ਹੇ ਭਾਈ ! ਜਦੋਂ ਬੇੜਾ ਬੰਨ੍ਹਣ ਦਾ, ਨਾਮ ਸਿਮਰਨ ਦਾ ਵੇਲਾ ਸੀ ਤਦੋਂ ਤੂੰ ਬੰਨ੍ਹ ਨਾ ਸਕਿਆ ।

2. ਜਦੋਂ ਸਮੁੰਦਰ ਭਰ ਕੇ ਉਛਾਲੇ ਖਾਣ ਲਗ ਪਵੇਗਾ (ਭਾਵ ਮੌਤ ਨੇੜੇ ਆਵੇਗੀ) ਤਦੋਂ ਇਸ ਵਿਚ ਤਰਨਾ ਔਖਾ ਹੋ ਜਾਵੇਗਾ । ੧ ।

3. ਹੇ ਭਾਈ ! ਕਸੁੰਭੇ (ਦਿਲ ਖਿਚਵੇਂ ਵਿਸ਼ੇ) ਨੂੰ ਹੱਥ ਨਾ ਲਾਈਂ, ਹੱਥ ਸੜ ਜਾਵੇਗਾ । ਰਹਾਉ ।
4. ਇਕ ਤਾਂ ਜੀਵ-ਇਸਤ੍ਰੀ ਆਪ ਕਮਜ਼ੋਰ (ਨਿਤਾਣੀ) ਹੈ, ਦੂਜੇ ਸਹੁ-ਪ੍ਰਭੂ ਦੇ ਬੋਲ ਕਰੜੇ ਹਨ ।
5. ਥਣਾਂ ਵਿਚੋਂ ਦੁਹਿਆ ਦੁਧ ਮੁੜ ਥਣਾਂ ਵਿਚ ਨਹੀਂ ਆ ਸਕਦਾ (ਇਸੇ ਤਰ੍ਹਾਂ ਇਸ ਜਨਮ ਦੇ ਲੰਘਣ ਤੇ) ਮੁੜ ਕੇ ਹਰੀ ਨਾਲ ਮੇਲ ਨਹੀਂ ਹੋਣਾ । ੨ ।
6. ਫ਼ਰੀਦ ਕਹਿੰਦਾ ਹੈ, ਹੇ ਮਿਤਰੋ ! ਪਰਮੇਸ਼ਰ ਸਾਨੂੰ ਸਭ ਨੂੰ ਬੁਲਾ ਲਵੇਗਾ (ਮੌਤ ਦਾ ਸੱਦਾ ਆਵੇਗਾ) ।
7. (ਤਦੋਂ) ਆਤਮਾ (ਹੰਸ) ਦੁਚਿੱਤੇ-ਪਨ ਵਿਚ ਤੁਰ ਪਵੇਗਾ ਤੇ ਸ਼ਰੀਰ (ਮਿੱਟੀ ਦੀ) ਢੇਰੀ ਹੋ ਜਾਵੇਗਾ । ੩ । ੨ ।

## (ੲ) ਸਲੋਕ

## ਸਲੋਕ ਸ਼ੇਖ਼ ਫ਼ਰੀਦ ਕੇ

(1)

1. **ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ।**
2. **ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ।**
3. **ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ।**
4. **ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ।**
5. **ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ।**
6. **ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ ।**
7. **ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀਆਇ ।**
8. **ਫ਼ਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ । ੧ ।**

ਪਦ ਅਰਥ : ਜਿਤੁ ਦਿਹਾੜੈ—ਜਿਸ ਦਿਨ; ਧਨ—ਜੀਵ ਰੂਪੀ ਇਸਤ੍ਰੀ; ਵਰੀ—ਵਿਆਹਿਆ ਜਾਣਾ ਹੈ; ਸਾਹੇ—ਨਿਯਤ ਮਹੂਰਤ, ਵੇਲਾ; ਮਲਕੁ—(ਮਲਕੁਲਮੌਤ) ਮੌਤ ਦਾ ਫ਼ਰਿਸ਼ਤਾ, ਜਮਰਾਜ; ਹਡਾ ਕੂ—ਹੱਡਾਂ ਨੂੰ; ਚਲਨੀ—ਟਲਦੇ; ਕੂੰ—ਨੂੰ; ਮਰਣੁ—ਮੌਤ; ਵਰੁ—ਲਾੜਾ; ਪਰਣਾਇ—ਵਿਆਹ ਕੇ; ਜਲਿ ਕੈ—ਤੋਰ ਕੇ; ਕੈ ਗਲਿ—ਕਿਸ ਦੇ ਗਲ ਨਾਲ; ਲਗੈ—ਲਗੇਗੀ; ਧਾਇ—ਧਾ ਕੇ; ਪੁਰਸਲਾਤ—ਪੁਰ ਸਿਰਾਤ; ਮੁਸਲਮਾਨੀ ਖਿਆਲ ਅਨੁਸਾਰ ਦੋਜ਼ਖ਼ ਦੀ ਅੱਗ ਉਤੇ ਬਣਿਆ ਵਾਲ ਤੋਂ ਬਰੀਕ ਪੁਲ; ਕੰਨੀ—ਕੰਨਾਂ ਨਾਲ; ਕਿੜੀ—ਆਵਾਜ਼ਾਂ; ਪਵੰਦੀਈ—ਪੈਂਦੀਆਂ; ਆਪੁ—ਆਪਣੇ ਆਪ ਨੂੰ; ਮੁਹਾਇ—ਲੁਟਾ ।

ਟੀਕਾ : 1. ਜਿਸ ਦਿਨ ਜੀਵ ਰੂਪੀ ਇਸਤ੍ਰੀ ਨੇ ਵਿਆਹਿਆ ਜਾਣਾ ਹੈ, ਉਸ ਦਾ ਸਾਹਾ ਪਹਿਲਾਂ ਹੀ ਲਿਖਿਆ ਗਿਆ ਹੈ । (ਜੀਵ ਦੀ ਮੌਤ ਦਾ ਸਮਾਂ ਉਸ ਦੇ ਆਉਣ ਸਮੇਂ ਹੀ ਮਿਥਿਆ ਜਾਂਦਾ ਹੈ ।)

2. (ਮਿਥਿਆ ਹੋਇਆ ਵਕਤ ਪੁਗਣ ਤੇ) ਮੌਤ ਦਾ ਫ਼ਰਿਸ਼ਤਾ ਜਿਸ ਬਾਰੇ ਕੰਨਾਂ

ਨਾਲ ਸੁਣਿਆ ਹੋਇਆ ਸੀ, ਆ ਮੂੰਹ ਵਿਖਾਂਦਾ ਹੈ।

3. ਹੱਡਾਂ ਨੂੰ ਕੜਕਾ ਕੇ ਨਿਮਾਣੀ ਜਿੰਦ ਨੂੰ ਕੱਢ ਕੇ ਲੈ ਜਾਂਦਾ ਹੈ।

4. ਲਿਖਿਆ ਹੋਇਆ ਸਾਹਾ ਟਲ ਨਹੀਂ ਸਕਦਾ, ਇਸ ਲਈ ਹੇ ਭਾਈ ! ਤੂੰ ਆਪਣੀ ਜਿੰਦ ਨੂੰ ਇਹ ਸੋਝੀ ਕਰਾ,

5. ਕਿ ਜਿੰਦ ਵਹੁਟੀ ਹੈ, ਮੌਤ ਲਾੜਾ ਹੈ ਜੋ ਵਹੁਟੀ ਨੂੰ ਜ਼ਰੂਰ ਵਿਆਹ ਕੇ ਲੈ ਜਾਵੇਗਾ।

6. ਇਹ ਸਰੀਰ ਆਪਣੀ ਜਿੰਦ ਨੂੰ ਆਪਣੇ ਹੱਥਾਂ ਨਾਲ ਤੋਰ ਕੇ ਉਸ ਦਿਨ ਕਿਸ ਦੇ ਗਲ ਧਾ ਕੇ ਲਗੇਗਾ ?

7. ਹੇ ਜਿੰਦੇ ! ਪੁਲ ਸਿਰਾਤ, ਜੋ ਵਾਲ ਤੋਂ ਵੀ ਬਰੀਕ ਹੈ, ਕੀ ਉਸ ਬਾਰੇ ਤੂੰ ਕੰਨਾਂ ਨਾਲ ਨਹੀਂ ਸੁਣਿਆ ?

8. ਹੇ ਫ਼ਰੀਦ ! ਇਹ ਹੋਕੇ ਪੈਂਦਿਆਂ ਹੋਇਆਂ ਤੂੰ ਖੜਾ ਹੋ ਕੇ ਆਪਣੇ ਆਪ ਨੂੰ ਨਾਂਹ ਲੁਟਾਈ ਜਾਹ। ੧।

(2)

**ਫ਼ਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ।**
**ਬੰਨ੍ਹਿ ਉਠਾਈ ਪੋਟਲੀ ਕਿਥੈ ਵੰਞਾ ਘਤਿ। ੨।**

ਪਦ-ਅਰਥ : ਦਰ ਦਰਵੇਸੀ—ਪ੍ਰਭੂ ਦੇ ਦਰ ਦੀ ਫ਼ਕੀਰੀ; ਗਾਖੜੀ—ਕਠਿਨ; ਭਤਿ—ਭਾਂਤਿ, ਤਰ੍ਹਾਂ; ਵੰਞਾ—ਜਾਵਾਂ; ਘਤਿ—ਸੁੱਟ ਕੇ।

ਟੀਕਾ : ਹੇ ਫ਼ਰੀਦ ! ਪ੍ਰਭੂ ਦੇ ਦਰ ਦੀ ਫ਼ਕੀਰੀ ਕਠਿਨ ਹੈ, ਤੇ ਮੈਂ ਦੁਨੀਆਦਾਰਾਂ ਵਾਂਗ ਹੀ ਵਰਤ ਰਿਹਾ ਹਾਂ।

(ਪਰ) ਮੈਂ ਫ਼ਕੀਰੀ ਵਾਲੀ ਪੋਟਲੀ ਤਾਂ ਚੁਕ ਲਈ ਹੈ (ਧਾਰਨ ਕਰ ਲਈ ਹੈ, ਇਸ ਨੂੰ) ਸੁੱਟ ਕੇ ਕਿਥੇ ਜਾਵਾਂ ? (ਇਸ ਨੂੰ ਨਿਭਾਣਾ ਹੀ ਪਵੇਗਾ)। ੨।

(3)

**ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ।**
**ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰਭੀ ਦਝਾਂ ਆਹਿ। ੩।**

ਪਦ-ਅਰਥ : ਕਿਝੁ—ਕੁਝ ਵੀ; ਬੁਝੈ—ਸਮਝ ਆਉਣੀ; ਸੁਝੈ—ਸੁਝਣਾ; ਗੁਝੀ—ਲੁਕੀ ਹੋਈ; ਭਾਹਿ—ਅੱਗ; ਨਾਹੀ ਤ—ਨਹੀਂ ਤਾਂ; ਹੰਭੀ—ਮੈਂ ਵੀ; ਦਝਾਂ ਆਹਿ—ਇਸ ਵਿਚ ਸੜ ਜਾਂਦਾ।

ਟੀਕਾ : (ਦੁਨੀਆਂ ਦੀ ਅਸਲੀਅਤ ਬਾਰੇ) ਕੁਝ ਵੀ ਸਮਝ ਵਿਚ ਨਹੀਂ ਆਉਂਦਾ, ਪਰ ਵਾਸਤਵ ਵਿਚ) ਦੁਨੀਆਂ ਗੁੱਝੀ ਅੱਗ ਹੈ।

ਮੇਰੇ ਸਾਂਈ ਨੇ ਇਹ ਚੰਗਾ ਕੀਤਾ ਹੈ (ਕਿ ਮੈਨੂੰ ਆਪਣੇ ਲੜ ਲਾ ਲਿਆ ਹੈ) ਨਹੀਂ ਤਾਂ ਮੈਂ ਵੀ ਇਸ ਵਿਚ ਸੜ ਜਾਂਦਾ। ੩।

(4)

**ਫ਼ਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ।**
**ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ। ੪।**

ਪਦ-ਅਰਥ : ਤਿਲ—ਸੁਆਸ; ਥੋੜੜੇ—ਥੋੜ੍ਹੇ; ਸਮਲਿ—ਸੋਚ ਸਮਝ ਕੇ, ਵਿਚਾਰ ਕੇ; ਸਹੁ—ਖਸਮ, ਪ੍ਰਭੂ; ਨੰਢੜਾ—ਨਿੱਕਾ, ਬਾਲ ਸੁਭਾਓ, ਅਲ੍ਹੜ।

ਟੀਕਾ : ਹੇ ਫ਼ਰੀਦ! ਜੇ ਮੈਨੂੰ ਪਤਾ ਹੋਵੇ ਕਿ (ਸਰੀਰ ਭਾਂਡੇ ਵਿਚ) ਸਵਾਸ ਥੋੜ੍ਹੇ ਹਨ ਤਾਂ ਮੈਂ ਸੋਚ ਸਮਝ ਕੇ ਉਨ੍ਹਾਂ ਨੂੰ ਵਰਤਾਂ। ਜੇ ਮੈਨੂੰ ਇਹ ਪਤਾ ਹੋਵੇ ਕਿ ਮੇਰਾ ਸੁਆਮੀ ਨੱਢਾ (ਬਾਲ ਸੁਭਾਓ) ਹੈ ਤਾਂ ਮੈਂ ਆਪੇ ਦਾ ਮਾਣ ਨਾ ਕਰਾਂ (ਤੇ ਚਤੁਰਾਈਆਂ ਛੱਡ ਸਿੱਧੇ ਸਾਦੇ ਗੁਣਾਂ ਨੂੰ ਧਾਰਨ ਕਰਾਂ।)।੪।

(5)

**ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ।**
**ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ।੫।**

ਪਦ-ਅਰਥ : ਲੜੁ—ਪੱਲਾ; ਛਿਜਣਾ—ਜਰਜਰਾ, ਟੁੱਟ ਜਾਣ ਵਾਲਾ; ਪੀਡੀ—ਪੱਕੀ; ਜੇਵਡੁ—ਪ੍ਰਭੂ ਵਰਗਾ ਵੱਡਾ; ਹੰਢਿ—ਫਿਰ ਕੇ, ਢੂੰਡ ਕੇ।

ਟੀਕਾ : ਜੇ ਮੈਨੂੰ ਪਤਾ ਹੋਵੇ ਕਿ ਪ੍ਰਭੂ-ਪ੍ਰੀਤ ਦਾ ਲੜ (ਦੁਨਿਆਵੀ ਮੋਹ ਕਾਰਣ) ਟੁੱਟ ਜਾਣ ਵਾਲਾ ਹੈ ਤਾਂ ਮੈਂ ਪੱਕੀ ਗੰਢ ਪਾ ਲਵਾਂ, ਕਿਉਂਕਿ ਤੇਰੇ ਵਰਗਾ ਵੱਡਾ ਮੇਰੇ ਲਈ ਹੋਰ ਕੋਈ ਨਹੀਂ ਹੈ (ਜਿਸ ਨਾਲ ਸਥਿਰ ਰਿਸ਼ਤਾ ਜੋੜ ਸਕਾਂ)। ਮੈਂ ਸਾਰਾ ਜਗਤ ਫਿਰ ਕੇ ਵੇਖਿਆ ਹੈ।੫।

(6)

**ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨਾ ਲੇਖ।**
**ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰ ਦੇਖੁ।੬।**

ਪਦ-ਅਰਥ : ਲਤੀਫੁ—ਬਰੀਕ, ਸੂਖਮ; ਕਾਲੇ ਲਿਖੁ ਨ ਲੇਖ—ਪਾਪ ਨ ਕਮਾ; ਗਿਰੀਵਾਨ—ਅੰਦਰ, ਬੁੱਕਲ।

ਟੀਕਾ : ਹੇ ਫ਼ਰੀਦ! ਜੇ ਤੂੰ ਸੂਖਮ ਅਕਲ ਦਾ ਮਾਲਕ ਹੈਂ ਤਾਂ ਕਾਲੇ ਲੇਖ ਨਾ ਲਿਖ (ਮੰਦੇ ਕੰਮ ਨ ਕਰ)।
(ਸਗੋਂ) ਆਪਣੇ ਅੰਦਰ ਝਾਤੀ ਮਾਰ ਕਿਉਂਕਿ ਹਰੇਕ ਮਨੁੱਖ ਔਗਣਹਾਰ ਹੈ।੬।

(7)

**ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ।**
**ਆਪਨੜੈ ਘਰਿ ਜਾਈਐ ਪੈਰਿ ਤਿਨ੍ਹਾ ਦੇ ਚੁੰਮਿ।੭।**

ਪਦ-ਅਰਥ : ਤੈ—ਤੈਨੂੰ; ਘੁੰਮਿ—ਪਰਤ ਕੇ, ਬਦਲੇ ਵਜੋਂ।

ਟੀਕਾ : ਹੇ ਫ਼ਰੀਦ! ਜੋ ਤੈਨੂੰ ਲੋਕ ਮੁੱਕੀਆਂ ਮਾਰਦੇ ਹਨ ਤਾਂ ਤੂੰ ਉਨ੍ਹਾਂ ਨੂੰ ਪਰਤ ਕੇ ਮੁੱਕੀਆਂ ਨਾ ਮਾਰ,
ਸਗੋਂ ਆਪਣੇ ਘਰ ਪਰਤਣ ਤੋਂ ਪਹਿਲਾਂ ਉਨ੍ਹਾਂ ਦੇ ਪੈਰ ਚੁੰਮ ਲੈ।੭।

(8)

**ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ।**
**ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ।੮।**

ਪਦ-ਅਰਥ : ਖਟਣ ਵੇਲ—ਖਟਣ ਦਾ ਵੇਲਾ, ਕੁਝ ਕਮਾਉਣ ਦਾ ਸਮਾਂ; ਰਤਾ—

ਮਸਤ; ਸਿਉ—ਨਾਲ; ਮਰਗ—ਮੌਤ; ਸਵਾਈ—ਵਧ ਗਈ (ਪੱਕੀ ਹੋ ਗਈ); ਭਰਿਆ—ਪੂਰਾ ਹੋ ਗਿਆ; ਲਦਿਆ—ਤੁਰ ਪਿਆ ।

ਟੀਕਾ : ਹੇ ਫ਼ਰੀਦ ! ਜਦੋਂ (ਆਤਮਕ ਪੂੰਜੀ ਕਮਾਉਣ ਦਾ ਸਮਾਂ ਸੀ ਤਦੋਂ ਤੂੰ ਦੁਨੀਆਂ (ਦੇ ਮਾਇਕ ਪਦਾਰਥਾਂ) ਵਿਚ ਖਚਤ ਹੋਇਆ ਰਿਹਾ ।

ਮੌਤ ਦੀ ਨੀਂਹ ਵੱਧਦੀ ਗਈ ਤੇ ਜਦੋਂ ਤੇਰੇ ਸੁਆਸ ਪੂਰੇ ਹੋ ਗਏ ਤੇ ਤੂੰ ਇਥੋਂ ਤੁਰ ਪਿਆ । ੮ ।

(9)

**ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ ।**
**ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ । ੯ ।**

**ਪਦ-ਅਰਥ :** ਥੀਆ—ਹੋਇਆ; ਭੂਰ—ਚਿੱਟੀ, ਧਉਲਿਆਂ ਵਾਲੀ; ਅਗਹੁ—ਮੌਤ ਦਾ ਸਮਾਂ; ਪਿਛਾ—ਜਨਮ ਸਮਾਂ ।

ਟੀਕਾ : ਹੇ ਫ਼ਰੀਦਾ ! ਵੇਖ, ਕੀ ਵਾਪਰਿਆ ਹੈ, (ਬੁਢਾਪੇ ਸਮੇਂ) ਦਾੜ੍ਹੀ ਭੂਰੀ ਹੋ ਗਈ ਹੈ । (ਕਰੜ ਬਰੜੀ ਹੋ ਗਈ ਹੈ) ।

ਹੁਣ ਤੇਰਾ ਅਗਲਾ (ਮੌਤ ਦਾ) ਬੰਨਾ ਨੇੜੇ ਆ ਪੁਜਿਆ ਹੈ ਤੇ ਪਿਛਲਾ (ਜਨਮ ਦਾ) ਸਮਾਂ ਬੜਾ ਦੂਰ ਰਹਿ ਗਿਆ ਹੈ । ੯ ।

(10)

**ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ ।**
**ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ । ੧੦ ।**

**ਪਦ-ਅਰਥ :** ਥੀਆ—ਹੋਇਆ; ਸਕਰ—ਮਿੱਠੇ ਪਦਾਰਥ; ਵਿਸੁ—ਬਿਖ, ਜ਼ਹਿਰ; ਵੇਦਣ—ਦੁਖੜਾ ।

ਟੀਕਾ : ਹੇ ਫ਼ਰੀਦ ! ਵੇਖ (ਉਮਰ ਢਲਣ ਨਾਲ) ਮਿੱਠੇ ਪਦਾਰਥ ਹੁਣ ਵਿਹੁ ਰੂਪ ਹੋ ਗਏ ਹਨ ।

(ਪਰ) ਇਹ ਦੁਖੜਾ ਆਪਣੇ ਸੁਆਮੀ ਬਾਝੋਂ ਕਿਸ ਨੂੰ ਕਹਿ ਸਕਦੇ ਹਾਂ । ੧੦ ।

(11)

**ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ ।**
**ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ । ੧੧ ।**

**ਪਦ-ਅਰਥ :** ਪਤੀਣੀਆਂ—ਕਮਜ਼ੋਰ, ਹੀਣੀਆਂ; ਰੀਣੇ—ਨਿਕੰਮੇ, ਬੱਲੇ; ਸਾਖ—ਟਹਿਣੀ (ਸਰੀਰ ਰੂਪ); ਵੰਨ—ਰੰਗ ।

ਟੀਕਾ : ਹੇ ਫ਼ਰੀਦ ! (ਉਮਰ ਢਲਣ ਤੇ) ਅੱਖਾਂ ਵੇਖ ਵੇਖ ਕਮਜ਼ੋਰ ਹੋ ਗਈਆਂ ਹਨ ਤੇ ਕੰਨ ਸੁਣ ਸੁਣ ਕੇ ਨਿਕੰਮ ਹ ਗਏ ਹਨ ।

ਸਰੀਰ ਰੂਪ ਸਾਖ ਪੱਕ ਗਈ ਹੈ ਤੇ ਇਹ ਹੋਰ ਹੀ ਰੰਗ ਵਟਾ ਰਹੀ ਹੈ । ੧੧ ।

(12)[1]

**ਫਰੀਦਾ ਕਾਲੀ ਜਿਨ੍ਹੀ ਨ ਰਾਵਿਆ ਧਉਲੀ ਰਾਵੈ ਕੋਇ ।**
**ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ । ੧੨ ।**

ਪਦ-ਅਰਥ : ਕਾਲੀ—ਜਵਾਨੀ ਸਮੇਂ; ਧਉਲੀ—ਬੁਢਾਪੇ ਵਿਚ; ਪਿਰਹੜੀ—ਪ੍ਰੇਮ; ਨਵੇਲਾ—ਨਵਾਂ ।

ਟੀਕਾ : ਹੇ ਫ਼ਰੀਦ ! ਜਿਨ੍ਹਾਂ ਨੇ ਜਵਾਨੀ ਸਮੇਂ ਪ੍ਰਭੂ ਨੂੰ ਯਾਦ ਨਹੀਂ ਕੀਤਾ, ਉਨ੍ਹਾਂ ਵਿਚੋਂ ਵਿਰਲਾ ਹੀ ਕੋਈ ਹੈ ਜੋ ਬੁਢੇਪੇ ਸਮੇਂ ਪ੍ਰਭੂ ਨੂੰ ਯਾਦ ਕਰੇ ।

ਸੋ ਹੇ ਭਾਈ ! ਤੂੰ ਪ੍ਰਭੂ ਨਾਲ ਪ੍ਰੀਤ ਜੋੜ ਤਾਂ ਕਿ ਤੇਰਾ ਰੂਪ ਰੰਗ (ਸੁੰਦਰਤਾ) ਸਦਾ ਕਾਇਮ ਰਹੇ । ੧੨ ।

(14)

**ਫਰੀਦਾ ਜਿਨ੍ ਲੋਇਣ ਜਗੁ ਮੋਹਿਆ ਸੇ ਲੋਇਨ ਮੈ ਡਿਠੁ ।**
**ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ । ੧੪ ।**

ਪਦ-ਅਰਥ : ਲੋਇਣ—ਅੱਖਾਂ; ਕਜਲ ਰੇਖ—ਕਜਲ ਦੀ ਰੇਖਾ; ਪੰਖੀ ਸੂਇ ਬਹਿਠੁ—ਪੰਖੀਆਂ ਦੇ ਬੱਚੇ ਬੈਠੇ ਹਨ ।

ਟੀਕਾ : ਹੇ ਫ਼ਰੀਦ ! ਜਿਨ੍ਹਾਂ ਅੱਖਾਂ ਨੇ ਜਗਤ ਨੂੰ ਮੋਹਿਆ ਹੋਇਆ ਸੀ ਉਹ ਅੱਖਾਂ ਮੈਂ ਵੇਖੀਆਂ ਹਨ ।

(ਉਹ ਅੱਖਾਂ) ਕਜਲ ਦੀ ਰੇਖਾ ਨਹੀਂ ਸਨ ਸਹਾਰ ਸਕਦੀਆਂ ਪਰ ਹੁਣ (ਦੇਹੀ ਦੇ ਵਿਨਾਸ਼ ਹੋਣ ਤੇ) ਉਨ੍ਹਾਂ ਅੱਖਾਂ ਵਿਚ ਪੰਛੀਆਂ ਦੇ ਬੱਚੇ ਬੈਠੇ ਹਨ । ੧੪ ।

(15)

**ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ।**
**ਜੋ ਸੈਤਾਨਿ ਵੰਵਾਇਆ ਸੇ ਕਿਤ ਫੇਰਹਿ ਚਿਤ । ੧੫ ।**

ਪਦ-ਅਰਥ : ਕੂਕੇਦਿਆਂ ਚਾਂਗੇਦਿਆਂ—ਹਾਲ ਦੁਹਾਈ ਦਿੰਦਿਆਂ; ਮਤੀ—ਸਮਝਾਉਣ

---

1. ਇਸ ਪ੍ਰਥਾਏ ਮਹਲੇ ਤੀਜੇ ਦਾ ਸਲੋਕ ਇਸ ਤਰ੍ਹਾਂ ਹੈ :

(13)

ਮ : ੩ : **ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ ।**
**ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ ।**
**ਏਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ । ੧੩ ।**

ਹੇ ਫ਼ਰੀਦ ! ਜੇ ਕੋਈ ਰੱਬ ਨੂੰ ਯਾਦ ਕਰਦਾ ਹੈ (ਪ੍ਰਭੂ ਪ੍ਰੇਮ ਲਈ ਉਮਰ ਦਾ ਤਕਾਜ਼ਾ ਨਹੀਂ ਹੈ) ਉਹ ਭਾਵੇਂ ਜੁਆਨ ਹੈ ਭਾਵੇਂ ਬੁੱਢਾ; ਰੱਬ ਉਸ ਨੂੰ ਮਿਲ ਸਕਦਾ ਹੈ । ਪਰ ਆਪ ਯਤਨ ਕਰਨ ਤੇ ਪ੍ਰਭੂ ਨਾਲ ਪਿਆਰ ਨਹੀਂ ਜੁੜ ਸਕਦਾ, ਭਾਵੇਂ ਕੋਈ ਕਿਨਾ ਲੋਚੇ ।

ਇਹ ਪ੍ਰੇਮ ਦਾ ਪਿਆਲਾ ਤਾਂ ਉਸ (ਪ੍ਰਭੂ) ਦਾ ਹੈ, ਜਿਸ ਤੇ ਉਹਦੀ ਮਿਹਰ ਹੋਵੇ ਉਸ ਨੂੰ ਬਖ਼ਸ਼ ਦਿੰਦਾ ਹੈ । ੧੩ ।

ਤੇ; ਸੈਤਾਨਿ—ਇਸਲਾਮ ਅਨੁਸਾਰ ਬਦੀ ਦਾ ਦੇਵਤਾ; ਵੰਞਾਇਆ—ਵਿਗਾੜਿਆ, ਤਬਾਹ ਕੀਤਾ ।

ਟੀਕਾ : ਹੇ ਫਰੀਦ ! ਕੂਕ ਕੂਕ ਕੇ ਹਾਲ ਦੁਹਾਈ ਦੇਣ ਤੇ ਅਤੇ ਨਿਤ ਸਮਝਾਉਣ ਤੇ ਵੀ, ਉਸ ਮਨੁੱਖ ਦੀ ਸੁਰਤ ਚੰਗੇ ਬੰਨੇ ਕਿਵੇਂ ਲਗ ਸਕਦੀ ਹੈ, ਜਿਸ ਮਨੁੱਖ ਨੂੰ ਸ਼ੈਤਾਨ ਨੇ ਕੁਰਾਹੇ ਪਾ ਦਿੱਤਾ ਹੈ ? । ੧੫ ।

(16)

**ਫਰੀਦਾ ਥੀਉ ਪਵਾਹੀ ਦਭੁ । ਜੇ ਸਾਂਈ ਲੋੜਹਿ ਸਭੁ ।**
**ਇਕੁ ਛਿਜਹਿ ਬਿਆ ਲਤਾੜੀਅਹਿ । ਤਾਂ ਸਾਈ ਦੈ ਦਰ ਵਾੜੀਅਹਿ ।੧੬।**

ਪਦ-ਅਰਥ : ਥੀਉ—ਹੋ ਜਾ; ਪਵਾਹੀ—ਪਹੇ ਦੀ; ਦਭੁ—ਘਾਹ; ਸਾਂਈ—ਪਰਮਾਤਮਾ; ਸਭੁ—ਸਰਬ ਥਾਈਂ ਵਿਆਪਕ; ਛਿਜਹਿ—ਟੁੱਟ ਜਾਵੇ; ਬਿਆ—ਦੂਸਰਾ ।

ਟੀਕਾ : ਹੇ ਫਰੀਦ ! ਜੇ ਤੂੰ ਆਪਣੇ ਮਾਲਕ ਨੂੰ ਸਭ ਵਿਚ ਵੇਖਣਾ ਚਾਹੁੰਦਾ ਹੈਂ ਤਾਂ ਤੂੰ ਪਹੇ ਦੀ ਦੱਭ ਹੋ ਜਾਹ ।
ਦੱਭ ਵਾਂਗ ਲਤਾੜਿਆ ਜਾ ਕੇ ਟੋਟੇ ਟੋਟੇ ਹੋ ਜਾਏਂ ਤਾਂ ਮਾਲਿਕ ਦੇ ਦਰ ਵਿਚ ਦਾਖ਼ਿਲ ਹੋਵੇਗਾ । ੧੬ ।

(17)

**ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨਾ ਕੋਇ ।**
**ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ । ੧੭ ।**

ਪਦ-ਅਰਥ : ਖਾਕ—ਮਿਟੀ, ਜੇਡੁ—ਵਰਗਾ; ਤਲੇ—ਥਲੇ, ਨੀਚੇ ।

ਟੀਕਾ : ਹੇ ਫ਼ਰੀਦ ! ਮਿੱਟੀ ਦੀ ਨਿੰਦਿਆ ਨਾ ਕਰੀਏ ਕਿਉਂਕਿ ਇਸ ਵਰਗਾ ਹੋਰ ਕੋਈ ਨਹੀਂ ।
ਜੀਉਂਦਿਆਂ ਤਾਂ ਪੈਰਾਂ ਨੀਚੇ ਹੁੰਦੀ ਹੈ ਤੇ ਮਰਨ ਤੋਂ ਬਾਅਦ ਸਾਡੇ ਉਪਰ ਹੁੰਦੀ ਹੈ । ੧੭ ।

(18)

**ਫਰੀਦਾ ਜਾ ਲਬੁ ਤਾ ਨੇਹ ਕਿਆ ਲਬੁ ਤ ਕੂੜਾ ਨੇਹੁ ।**
**ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ । ੧੮ ।**

ਪਦ-ਅਰਥ : ਲਬੁ—ਲਾਲਚ; ਨੇਹੁ—ਪਿਆਰ; ਝਤਿ—ਕਿੰਨਾ ਚਿਰੁ ।

ਟੀਕਾ : ਹੇ ਫ਼ਰੀਦ ! ਜੇ ਲਾਲਚ ਹੈ ਤਾਂ ਪਿਆਰ ਕੀਹ ਹੋਇਆ ? ਲਾਲਚ ਵਾਲਾ ਪਿਆਰ ਤਾਂ ਕੂੜਾ ਹੈ ।
(ਕੋਈ) ਟੁੱਟੇ ਹੋਏ ਛਪਰ ਵਿਚ ਕਿੰਨੀ ਦੇਰ ਲੰਘਾ ਸਕਦਾ ਹੈ ਜੇ ਉਸ ਉਪਰ ਮੀਂਹ ਪੈਂਦਾ ਹੋਵੇ ? । ੧੮ ।

(19)

**ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ।**
**ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ । ੧੯ ।**

ਪਦ-ਅਰਥ : ਮੋੜੇਹਿ—ਲਤਾੜਦਾ ਹੈ; ਹਿਆਲੀਐ—ਦਿਲ ਅੰਦਰ ।

ਟੀਕਾ : ਹੇ ਫ਼ਰੀਦ ! ਜੰਗਲਾਂ ਵਿਚ ਕੀ ਭਉਂਦਾ ਫਿਰਦਾ ਹੈਂ ਤੇ ਝਾੜੀਆਂ ਦੇ ਕੰਢੇ ਭੰਨਦਾ ਫਿਰਦਾ ਹੈਂ ।
ਪ੍ਰਭੂ ਤਾਂ ਹਿਰਦੇ ਅੰਦਰ ਵਸ ਰਿਹਾ ਹੈ ਤੇ ਜੰਗਲ ਵਿਚ ਕੀਹ ਲਭਦਾ ਹੈਂ । ੧੯ ।

(20)

**ਫ਼ਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ ।**
**ਅਜੁ ਫ਼ਰੀਦੈ ਕੂਜੜਾ ਸੈ ਕੋਹਾਂ ਥੀਓਮਿ । ੨੦ ।**

**ਪਦ-ਅਰਥ** : ਇਨੀ—ਇਨ੍ਹਾਂ; ਜੰਘੀਐ—ਲਤਾਂ ਨਾਲ; ਡੂੰਗਰ—ਪਰਬਤ; ਭਵਿਓਮ੍ਹਿ—ਮੈ ਭਵਿਆ ਹਾਂ; ਅਜੁ—ਹੁਣ (ਬੁਢੇਪੇ ਦੀ ਉਮਰ ਸਮੇਂ); ਸੈ—ਸੌ; ਥੀਓਮਿ—ਮੈਨੂੰ ਲਗਦਾ ਹੈ ।

ਟੀਕਾ : ਹੇ ਫ਼ਰੀਦ ! ਇਨ੍ਹਾਂ ਨਿਕੀਆਂ ਲੱਤਾਂ ਨਾਲ ਮੈਂ ਥਲ ਤੇ ਪਹਾੜ ਸਭ ਫਿਰਿਆ ਹਾਂ ਪਰ ਅੱਜ (ਲੱਤਾਂ ਦੇ ਨਿਤਾਣੇ ਹੋਣ ਕਾਰਣ) ਮੈਨੂੰ (ਫ਼ਰੀਦ ਨੂੰ) ਕੋਲ ਪਿਆ ਲੋਟਾ ਸੌ ਕੋਹਾਂ ਤੇ ਲਗਦਾ ਹੈ । ੨੦ ।

(21)

**ਫ਼ਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ ।**
**ਧਿਗੁ ਤਿਨਾ ਦਾ ਜੀਵਿਆ ਜਿਨਾ ਵਿਡਾਣੀ ਆਸ । ੨੧ ।**

**ਪਦ-ਅਰਥ** : ਧੁਖਿ ਧੁਖਿ ਉਠਨਿ—ਸੁਲਗਦੇ ਹਨ; ਪਾਸ—ਪਾਸੇ; ਧ੍ਰਿਗ—ਲਾਹਨਤ; ਵਿਡਾਣੀ—ਦੂਜੀ (ਪ੍ਰਭੂ ਪ੍ਰੀਤ ਤੋਂ ਬਿਨਾਂ) ।

ਟੀਕਾ : ਹੇ ਫ਼ਰੀਦ ! ਰਾਤਾਂ ਵਡੀਆਂ ਹਨ ਤੇ ਮੰਜੇ ਤੇ ਪਿਆਂ ਪਿਆਂ ਪਾਸੇ ਸੁਲਗਣ ਲਗਦੇ ਹਨ (ਲੰਮੀ ਰਾਤ ਦਾ ਵਿਛੋੜਾ ਅਸਹਿ ਲਗਦਾ ਹੈ ।)
ਉਨ੍ਹਾਂ ਲੋਕਾਂ ਦਾ ਜੀਵਿਆ ਲਾਹਨਤ ਹੈ ਜਿਨ੍ਹਾਂ ਨੂੰ (ਉਸ ਪ੍ਰਭੂ ਦਾ ਖਿਆਲ ਹੀ ਨਹੀਂ ਹੈ) ਹੋਰ ਦੀ ਆਸ ਹੈ । ੨੧ ।

(22)

**ਫ਼ਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ ।**
**ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ । ੨੨ ।**

**ਪਦ-ਅਰਥ** : ਵਾਰਿਆ—ਲੁਕਾ ਕੇ ਰਖਾਂ; ਮਿਤਾ—ਮਿਤਰਾਂ; ਆਇੜਿਆਂ—ਆਏ ਹੋਏ; ਹੇੜਾ—ਸਰੀਰ; ਜਿਉ—ਵਾਂਗ ।

ਟੀਕਾ : ਹੇ ਫ਼ਰੀਦ ! ਜੇ ਮੈਂ ਘਰ ਆਇਆਂ ਮਿਤ੍ਰਾਂ ਤੋਂ ਕਦੇ ਕੁਝ ਲੁਕਾ ਕੇ ਰਖਾਂ ਤਾਂ ਮੇਰਾ ਸਰੀਰ ਮਜੀਠ ਵਰਗੇ ਲਾਲ ਅੰਗਾਰਿਆਂ ਉਪਰ ਸੜਦਾ ਹੈ । ੨੨ ।

(23)

**ਫ਼ਰੀਦ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ।**
**ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ । ੨੩ ।**

**ਪਦ-ਅਰਥ** : ਲੋੜੈ—ਚਾਹੁੰਦਾ ਹੈ; ਦਾਖ—ਅੰਗੂਰ; ਬਿਜਉਰੀਆਂ—ਬਿਜੌਰ ਦੇਸ਼ ਦੀਆਂ; ਹੰਢੈ—ਫਿਰਦਾ ਹੈ; ਪੈਧਾ ਲੋੜੈ—ਪਹਿਨਣਾ ਚਾਹੁੰਦਾ ਹੈ; ਪਟੁ—ਰੇਸ਼ਮ ।

ਟੀਕਾ : ਹੇ ਫ਼ਰੀਦ ! ਜਟ ਬੀਜਦਾ ਤਾਂ ਕਿੱਕਰ ਹੈ ਪਰ ਉਸ ਤੋਂ ਬਿਜੌਰ ਦੇਸ਼ ਦੀਆਂ

ਦਾਖਾਂ ਖਾਣੀਆਂ ਚਾਹੁੰਦਾ ਹੈ ।

(ਇਹ ਉਵੇਂ ਹੈ ਕਿ) ਕਤਾਏ ਤਾਂ ਉਨ ਪਰ ਪਹਿਨਣਾ ਚਾਹੇ ਰੇਸ਼ਮ । ੨੩ ।

(24)

**ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ।**
**ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ । ੨੪ ।**

ਪਦ-ਅਰਥ : ਨੇਹੁ—ਪਿਆਰ; ਰਹਾਂ—ਰਹਿ ਜਾਂਦਾ ਹਾਂ; ਤੁਟੈ—ਟੁੱਟਦਾ ਹੈ ।

ਟੀਕਾ : ਹੇ ਫ਼ਰੀਦ ! (ਮੀਂਹ ਕਾਰਣ) ਗਲੀਆਂ ਵਿਚ ਚਿਕੜ ਹੈ ਤੇ ਮੇਰੇ ਪ੍ਰੀਤਮ ਦਾ ਘਰ ਬੜੀ ਦੂਰ ਹੈ, ਉਸ ਪਿਆਰੇ ਨਾਲ ਮੇਰੀ ਪ੍ਰੀਤ ਹੈ ।

ਜੇ ਮੈਂ ਜਾਂਦਾ ਹਾਂ ਤਾਂ ਮੇਰਾ ਕੰਬਲ ਭਿਜਦਾ ਹੈ ਤੇ ਜੇ ਨਹੀਂ ਜਾਂਦਾ ਤਾਂ ਮੇਰਾ ਪਿਆਰ ਟੁੱਟਦਾ ਹੈ । ੨੪ ।

(25)

**ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ।**
**ਜਾਇ ਮਿਲਾ ਤਿਨ੍ਹਾ ਸਜਣਾ ਤੁਟਉ ਨਾਹੀ ਨੇਹੁ । ੨੫ ।**

ਪਦ-ਅਰਥ : ਭਿਜਉ—ਭਿਜ ਜਾਵੇ; ਸਿਜਉ—ਸਿਲੀ ਹੋ ਜਾਵੇ ।

ਟੀਕਾ : ਕੰਬਲ ਪਿਆ ਭਿਜੇ-ਸਿਜੇ, ਮੀਂਹ ਰੱਬ ਵਲੋਂ ਪਿਆ ਵਰਸੇ ।

ਮੈਂ ਆਪਣੇ ਸਜਣ ਪ੍ਰੀਤਮ ਨੂੰ ਜ਼ਰੂਰ ਜਾ ਕੇ ਮਿਲਾਂਗਾ, ਤਾਕਿ ਮੇਰਾ ਆਪਣੇ ਪ੍ਰੀਤਮ ਨਾਲ ਪਿਆਰ ਨਾ ਟੁੱਟੇ । ੨੫ ।

(26)

**ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ ।**
**ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ । ੨੬ ।**

ਪਦ-ਅਰਥ : ਭੋਲਾਵਾ—ਭੁਲੇਖਾ; ਪਗ—ਦਸਤਾਰ, ਪਗੜੀ; ਮਤੁ—ਕਿਤੇ; ਗਹਿਲਾ ਰੂਹ—ਗਾਫ਼ਲ ਜਿੰਦ ।

ਟੀਕਾ : ਹੇ ਫ਼ਰੀਦ ! ਮੈਨੂੰ ਪਗੜੀ ਦਾ ਫਿਕਰ ਹੈ ਕਿ ਇਹ ਕਿਤੇ (ਮਿੱਟੀ ਨਾਲ) ਮੈਲੀ ਨਾ ਹੋ ਜਾਵੇ ।

(ਪਰ) ਗਾਫ਼ਲ ਜਿੰਦ ਇਹ ਨਹੀਂ ਜਾਣਦੀ ਕਿ ਸਿਰ ਨੇ ਭੀ ਮਿੱਟੀ ਵਿਚ ਮਿਲ ਜਾਣਾ ਹੈ । ੨੬ ।

(27)

**ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ।**
**ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ । ੨੭ ।**

ਪਦ-ਅਰਥ : ਨਿਵਾਤ—ਮਿਸ਼ਰੀ; ਮਾਖਿਉ—ਸ਼ਹਿਦ ।

ਟੀਕਾ : ਹੇ ਫ਼ਰੀਦ ! ਸ਼ੱਕਰ, ਖੰਡ, ਮਿਸ਼ਰੀ, ਸ਼ਹਿਦ, ਗੁੜ ਤੇ ਮਾਝਾ ਦੁੱਧ ਸਾਰੀਆਂ ਵਸਤਾਂ ਮਿੱਠੀਆਂ ਹਨ । ਪਰ, ਹੇ ਪ੍ਰਭੂ ! ਤੇਰੀ ਮਿਠਾਸ ਦੀ ਬਰਾਬਰੀ ਨਹੀਂ ਕਰ ਸਕਦੀਆਂ । ੨੭ ।

(28)

**ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ।**
**ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ । ੨੮ ।**

ਪਦ-ਅਰਥ : ਕਾਠ ਕੀ—ਲੱਕੜ ਵਰਗੀ ਸੁੱਕੀ; ਲਾਵਣੁ—ਸਲੂਣਾ ।

ਟੀਕਾ : ਹੇ ਫ਼ਰੀਦ ! ਮੇਰੀ ਰੋਟੀ ਕਾਠ (ਵਾਂਗ ਸੁੱਕੀ) ਹੈ ਤੇ ਨਾਲ ਨੂੰ ਸਲੂਣਾ ਮੇਰੀ ਭੁੱਖ ਹੈ ।

(ਪਰ) ਜਿਨ੍ਹਾਂ ਚੰਗੀਆਂ ਚੋਪੜੀਆਂ (ਰੋਟੀਆਂ) ਖਾਧੀਆਂ ਹਨ ਉਨ੍ਹਾਂ ਨੂੰ ਬਹੁਤ ਦੁੱਖ ਸਹਿਣੇ ਪੈਣਗੇ । ੨੮ ।

(29)

**ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ।**
**ਫਰੀਦਾ ਦੇਖਿ ਪਰਾਈ ਚੋਪੜੀ ਨ ਤਰਸਾਏ ਜੀਉ । ੨੯ ।**

ਪਦ-ਅਰਥ : ਪਰਾਈ—ਦੂਜੇ ਦੀ ।

ਟੀਕਾ : (ਹੇ ਭਾਈ) ਆਪਣੀ ਰੁੱਖੀ ਸੁੱਕੀ ਖਾ ਕੇ ਠੰਡਾ ਪਾਣੀ ਪੀ (ਕੇ ਸਬਰ ਕਰ ਲੈਣਾ ਚਾਹੀਦਾ ਹੈ ।)

ਫ਼ਰੀਦ ! ਦੂਜੇ ਦੀ ਚੋਪੜੀ ਵੇਖਕੇ ਆਪਣਾ ਦਿਲ ਨਹੀਂ ਤਰਸਾਉਣਾ ਚਾਹੀਦਾ ।੨੯।

(30)

**ਅਜ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ।**
**ਜਾਇ ਪੁਛਹੁ ਡੋਹਾਗਣੀ ਤੁਮ ਕਿਉਂ ਰੈਣਿ ਵਿਹਾਇ । ੩੦ ।**

ਪਦ-ਅਰਥ : ਮੁੜਿ ਜਾਇ—ਟੁੱਟਦੇ ਹਨ; ਡੋਹਾਗਣੀ—ਛੁਟੜ; ਰੈਣਿ—ਰਾਤ; ਵਿਹਾਇ—ਗੁਜ਼ਰਦੀ ਹੈ ।

ਟੀਕਾ : ਮੈਂ ਅੱਜ ਆਪਣੇ ਕੰਤ (ਪਰਮਾਤਮਾ) ਨਾਲ ਸੁੱਤੀ ਨਹੀਂ (ਉਸ ਦੀ ਯਾਦ ਵਿਚ ਜੁੜੀ ਨਹੀਂ) ਤੇ ਮੇਰੇ ਅੰਗ ਟੁੱਟ ਰਹੇ ਹਨ ।

ਜਾ ਕੇ ਉਨ੍ਹਾਂ ਛੁਟੜਾਂ ਨੂੰ ਪੁੱਛੋ (ਜਿਹੜੀਆਂ ਪ੍ਰਭੂ ਤੋਂ ਬੇਮੁੱਖ ਹਨ) ਕਿ ਤੁਹਾਡੀਆਂ ਰਾਤਾਂ ਕਿਵੇਂ ਬੀਤਦੀਆਂ ਹਨ ? । ੩੦ ।

(31)[1]

**ਸਾਹੁਰੈ ਢੋਈ ਨ ਲਹੈ ਪੇਈਐ ਨਾਹੀ ਥਾਉ ।**
**ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ । ੩੧ ।**

---

1. ਮਹਲੇ ਪਹਿਲੇ ਦਾ ਸਲੋਕ ਇਸ ਪ੍ਰਕਾਰ ਹੈ ਜੋ ਫ਼ਰੀਦ ਜੀ ਦੇ ਸਲੋਕ ਦੀ ਵਿਆਖਿਆ ਵਜੋਂ ਹੈ :

(32)

**ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ।**
**ਨਾਨਕ ਸੋ ਸੋਹਾਗਣੀ ਜੁ ਭਾਵੈ ਬੇਪਰਵਾਹ । ੩੨ ।**

ਟੀਕਾ : (ਸੁਹਾਗਣ) ਇਸ ਲੋਕ ਤੇ ਪਰਲੋਕ ਵਿਚ ਕੰਤ (ਪ੍ਰਭੂ) ਦੀ ਬਣ ਕੇ ਰਹਿੰਦੀ ਹੈ; ਉਹ ਕੰਤ ਅਗੰਮ ਤੇ ਅਥਾਹ ਹੈ ।

ਹੇ ਨਾਨਕ ! ਉਹੋ ਸੁਹਾਗਣ ਹੈ ਜੋ ਬੇਪਰਵਾਹ ਪ੍ਰਭੂ-ਕੰਤ ਨੂੰ ਭਾਅ ਜਾਂਦੀ ਹੈ । ੩੨ ।

ਪਦ-ਅਰਥ : ਸਾਹੁਰੈ—ਪਰਲੋਕ ਵਿਚ; ਢੋਈ—ਆਸਰਾ; ਪੇਈਐ—ਜਗਤ ਵਿਚ; ਇਸ ਲੋਕ ਵਿਚ; ਪਿਰੁ—ਪਤੀ, ਪਰਮਾਤਮਾ; ਵਾਤੜੀ—ਬਾਤ, ਹਾਲ; ਧਨ—ਇਸਤ੍ਰੀ।

ਟੀਕਾ : (ਪ੍ਰਭੂ ਤੋਂ ਬੇਮੁੱਖ ਜੀਵ ਨੂੰ) ਨਾ ਪਰਲੋਕ ਵਿਚ ਆਸਰਾ ਮਿਲਦਾ ਹੈ ਤੇ ਨਾ ਜਗਤ ਵਿਚ ਉਸ ਲਈ ਕੋਈ ਥਾਂ ਹੁੰਦੀ ਹੈ।

ਪਤੀ ਪ੍ਰਭੂ ਉਸ ਦੀ ਬਾਤ ਵੀ ਨਹੀਂ ਪੁੱਛਦਾ ਤੇ ਉਹ (ਨਾਂ ਨੂੰ) ਆਪਣੇ ਆਪ ਨੂੰ ਸੁਹਾਗਣ ਕਹਾਉਂਦੀ ਹੈ। ੩੧।

(33)

**ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ।**
**ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ। ੩੩।**

ਪਦ-ਅਰਥ : ਸੰਬਹੀ—ਸੰਵਰੀ ਹੋਈ, ਸਜੀ ਹੋਈ; ਨਚਿੰਦੁ—ਬੇਫਿਕਰ; ਬੇੜੀ—ਵੇੜ੍ਹੀ; ਕਥੂਰੀ—ਕਸਤੂਰੀ; ਗੰਧ—ਖ਼ੁਸ਼ਬੋ।

ਟੀਕਾ : ਨਹਾ ਧੋ ਤੇ ਸਜ ਸੰਵਰ ਕੇ, ਪਰ, ਬੇ ਫਿਕਰ ਹੋ ਕੇ ਸੌਂ ਗਈ। ਹੇ ਫ਼ਰੀਦ! (ਅਜਿਹਾ ਹੋਣ ਤੇ ਉਹ) ਹਿੰਗ ਦੀ ਬੋ ਨਾਲ ਵੇੜ੍ਹੀ ਰਹਿ ਗਈ ਤੇ ਉਸ ਦੀ ਕਸਤੂਰੀ ਵਾਲੀ ਸੁਗੰਧ (ਜਿਹੜੀ ਪ੍ਰਭੂ ਪਤੀ ਦੀ ਯਾਦ ਉਪਰੰਤ ਪ੍ਰਾਪਤ ਹੋਣੀ ਸੀ) ਉੱਡ ਗਈ। ੩੩।

(34)

**ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤ ਨ ਜਾਇ।**
**ਫ਼ਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ। ੩੪।**

ਪਦ-ਅਰਥ : ਜੋਬਨ—ਜੁਆਨੀ; ਸਹ ਪ੍ਰੀਤਿ—ਪ੍ਰਭੂ ਪਤੀ ਦਾ ਪਿਆਰ; ਕਿਤੀ—ਕਿਨੇ ਹੀ।

ਟੀਕਾ : ਜੋਬਨ ਦੇ ਜਾਣ ਦਾ ਮੈਨੂੰ ਕੋਈ ਡਰ ਨਹੀਂ ਜੇ ਮੇਰੀ ਪ੍ਰਭੂ-ਪ੍ਰੀਤ ਨ ਟੁੱਟੇ, ਹੇ ਫਰੀਦ! ਕਿੰਨੇ ਹੀ ਜੋਬਨ ਪ੍ਰਭੂ ਪ੍ਰੀਤ ਬਿਨਾਂ ਸੁਕ ਕੇ ਕੁਮਲਾ ਗਏ ਹਨ (ਵਿਅਰਥ ਗਏ ਹਨ)। ੩੪।

(35)

**ਫ਼ਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ।**
**ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ। ੩੫।**

ਪਦ-ਅਰਥ : ਚਿੰਤ—ਚਿੰਤਾ; ਖਟੋਲਾ—ਮੰਜੀ; ਬਿਰਹ—ਜੁਦਾਈ, ਵਿਛੋੜਾ; ਵਿਛਾਵਣ—ਤੁਲਾਈ; ਲੇਫੁ—ਰਜਾਈ।

ਟੀਕਾ : ਹੇ ਫਰੀਦ! ਚਿੰਤਾ ਮੰਜੀ ਹੈ, ਦੁਖ ਉਸ ਦਾ ਵਾਣ ਹੈ ਤੇ ਜੁਦਾਈ, ਰਜਾਈ-ਤੁਲਾਈ ਹੈ।

ਹੇ ਸੱਚੇ ਸਾਹਿਬ (ਪ੍ਰਭੂ)! ਵੇਖ (ਤੇਰੇ ਬਿਨਾਂ) ਇਹ ਸਾਡੀ ਜ਼ਿੰਦਗੀ ਹੈ। ੩੫।

(36)

**ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ।**
**ਫ਼ਰੀਦਾ ਜਿਤੁ ਤਨਿ ਬਿਰਹੁ ਨ ਉਪਜੈ ਸੋ ਤਨੁ ਜਾਣੁ ਮਸਾਨੁ। ੩੬।**

ਪਦ-ਅਰਥ : ਬਿਰਹਾ—ਵਿਛੋੜਾ; ਸੁਲਤਾਨੁ—ਸ਼ਹਿਨਸ਼ਾਹ; ਜਿਤੁ—ਜਿਸ; ਮਸਾਨੁ—ਸ਼ਮਸ਼ਾਨ ਭੂਮੀਂ ।

ਟੀਕਾ : ਵਿਛੋੜਾ ਹੈ, ਵਿਛੋੜਾ ਹੈ, ਹਰ ਕੋਈ ਆਖਦਾ ਹੈ, ਹੇ ਵਿਛੋੜੇ ! ਤੂੰ ਸੁਲਤਾਨ ਹੈਂ । ਫ਼ਰੀਦ ਜੀ ਕਹਿੰਦੇ ਹਨ, ਕਿ ਜਿਸ ਸਰੀਰ ਵਿਚ (ਪ੍ਰਭੂ ਤੋਂ) ਵਿਛੋੜੇ ਦਾ ਅਹਿਸਾਸ ਨਹੀਂ, ਉਸ ਸਰੀਰ ਨੂੰ ਸ਼ਮਸ਼ਾਨ ਭੂਮੀ ਵਰਗਾ ਜਾਣੋ । ੩੬ ।

(37)

**ਫ਼ਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ ।**
**ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ । ੩੭ ।**

ਪਦ-ਅਰਥ : ਏ—ਸੰਸਾਰਕ ਪਦਾਰਥ; ਵਿਸੁ—ਜ਼ਹਿਰ; ਲਿਵਾੜਿ—ਗਲੇਫ ਕੇ; ਰਾਹੇ ਦੇ—ਬੀਜਦੇ; ਰਾਧੀ—ਬੀਜੀ ਹੋਈ; ਉਜਾੜਿ—ਛੱਡ ਕੇ ਚਲੇ ਗਏ ।

ਟੀਕਾ : ਹੇ ਫ਼ਰੀਦ ! ਦੁਨੀਆਂ ਦੇ ਵਿਸ਼ੇ ਜ਼ਹਿਰ ਦੀਆਂ ਗੰਦਲਾਂ ਹਨ ਜੋ ਖੰਡ ਵਿਚ ਗਲੇਫ਼ੀਆਂ ਹੋਈਆਂ ਹਨ ।

ਇਨ੍ਹਾਂ ਨੂੰ ਕੁਝ ਬੀਜਦੇ ਹੀ ਖ਼ਤਮ ਹੋ ਗਏ ਤੇ ਕੁਝ ਬੀਜੀ ਹੋਈ ਨੂੰ ਉਂਜ ਹੀ ਛੱਡ ਕੇ ਤੁਰ ਗਏ । ੩੭ ।

(38)

**ਫ਼ਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ ।**
**ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ । ੩੮ ।**

ਪਦ-ਅਰਥ : ਚਾਰਿ-ਚਾਰ ਪਹਿਰ; ਹੰਢਿ—ਘੁੰਮ ਫਿਰ ਕੇ; ਸੰਮਿ—ਸੌਂ ਕੇ; ਲੇਖਾ—ਹਿਸਾਬ ਕਿਤਾਬ; ਮੰਗੇਸੀਆ—ਮੰਗੇਗਾ; ਆਂਹੋ—ਆਇਆ; ਕੇਰ੍ਹੇ—ਕਿਹੜੇ ।

ਟੀਕਾ : ਹੇ ਫ਼ਰੀਦ ! ਚਾਰ ਪਹਿਰ ਘੁੰਮ ਫਿਰ ਕੇ ਗੁਆ ਦਿੱਤੇ ਤੇ ਚਾਰ ਪਹਿਰ ਸੌਂ ਕੇ ਗੁਆ ਦਿੱਤੇ ।

(ਹੇ ਭਾਈ) ਰੱਬ ਜ਼ਰੂਰ ਲੇਖਾ ਮੰਗੇਗਾ, ਕਿ ਹੇ ਮਨੁੱਖ ਤੂੰ (ਜਗਤ ਵਿਚ) ਆਇਆ ਕਿਹੜੇ ਕੰਮ ਲਈ ਸੀ । ੩੮ ।

(39)

**ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲੁ ।**
**ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ । ੩੯ ।**

ਪਦ-ਅਰਥ : ਕਿਉ—ਕਿਸ ਪ੍ਰਕਾਰ; ਡਿਠੋ—ਵੇਖਿਆ ।

ਟੀਕਾ : ਹੇ ਫ਼ਰੀਦ ! (ਜਿਥੇ ਘੜਿਆਲ ਵਜਦਾ ਹੈ) ਉਸ ਦਰਵਾਜੇ ਜਾ ਕੇ ਕੀ ਤੂੰ ਘੜਿਆਲ ਨੂੰ ਵੇਖਿਆ ਹੈ ?

(ਇਹ ਘੜਿਆਲ ਬਿਲਕੁਲ ਨਿਰਦੋਸ਼ ਹੈ) ਇਹ ਨਿਰਦੋਸ਼ ਹੀ ਮਾਰਿਆ ਜਾਂਦਾ ਹੈ, ਅਸੀਂ ਜੀਵ ਜੋ ਦੋਸ਼ੀ ਹਾਂ ਸਾਡਾ ਕੀਹ ਹਾਲ ਹੋਵੇਗਾ ? । ੩੯ ।

(40)

**ਘੜੀਏ ਘੜੀਏ ਮਾਰੀਐ ਪਹਰੀ ਲਹੈ ਸਜਾਇ ।**
**ਸੋ ਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ । ੪੦ ।**

ਪਦ-ਅਰਥ : ਘੜੀਏ ਘੜੀਏ —ਘੜੀ, ਘੜੀ; ਹੇੜਾ—ਸਰੀਰ ।

ਟੀਕਾ : ਘੜਿਆਲ ਨੂੰ ਘੜੀ ਘੜੀ ਮਗਰੋਂ ਵਜਾਇਆ ਜਾਂਦਾ ਹੈ ਤੇ ਹਰੇਕ ਪਹਿਰ ਬਾਅਦ ਉਸਨੂੰ ਇਹ ਸਜ਼ਾ ਮਿਲਦੀ ਹੈ। ਮਨੁੱਖੀ ਸਰੀਰ ਘੜਿਆਲ ਵਾਂਗ ਹੈ ਜਿਸ ਦੀ ਉਮਰ-ਰੂਪ ਰਾਤ (ਪ੍ਰਭੂ ਵਿਛੋੜੇ ਦੇ ਕਾਰਨ) ਦੁਖਾਂ ਵਿਚ ਬੀਤਦੀ ਹੈ। ੪੦ ।

(41)

**ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ।**
**ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ । ੪੧ ।**

ਪਦ ਅਰਥ : ਦੇਹ—ਸਰੀਰ; ਹਸੀ—ਹੋ ਜਾਵੇਗਾ; ਖੇਹ—ਮਿੱਟੀ ।

ਟੀਕਾ : ਸ਼ੇਖ ਫ਼ਰੀਦ ਬੁਢਾ ਹੋ ਗਿਆ ਹੈ ਤੇ ਉਸ ਦਾ ਸਰੀਰ ਕੰਬਣ ਲਗ ਪਿਆ ਹੈ। ਜੇ ਸੌ ਵਰ੍ਹਿਆਂ ਤਕ ਜੀਉਣਾ ਭੀ ਮਿਲ ਜਾਏ, ਤਾਂ ਭੀ ਸਰੀਰ ਨੇ ਅੰਤ ਮਿਟੀ ਹੀ ਹੋਣਾ ਹੈ। ੪੧ ।

(42)

**ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ।**
**ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ । ੪੨ ।**

ਪਦ-ਅਰਥ : ਬਾਰਿ —ਦਰ ਤੇ; ਪਰਾਇਐ— ਪਰਾਏ ਦੇ, ਦੂਜੇ ਦੇ; ਬੈਸਣਾ—ਬੈਠਣਾ; ਸਾਂਈ—ਪ੍ਰਭੂ; ਮੁਝੈ—ਮੈਨੂੰ; ਏਵੈ—ਇਸੇ ਤਰ੍ਹਾਂ; ਰਖਸੀ—ਰਖੇਗਾ; ਜੀਉ—ਜਿੰਦ ।

ਟੀਕਾ : ਫ਼ਰੀਦ ਜੀ ਕਹਿੰਦੇ ਹਨ, ਹੇ ਪ੍ਰਭੂ ! ਮੈਨੂੰ ਪਰਾਏ ਦਰ ਤੇ ਬਹਿਣ ਵਾਲੀ ਜ਼ਿੰਦਗੀ ਨਾ ਦੇ (ਦੂਜੇ ਦੀ ਮੁਥਾਜੀ ਨ ਸਹਿਣੀ ਪਵੇ।)
ਹੇ ਪ੍ਰਭੂ ! ਜੇ ਤੂੰ ਮੈਨੂੰ ਦੂਜੇ ਦੇ ਅਧੀਨ ਰਖਣਾ ਹੈ ਤਾਂ ਮੇਰੀ ਜਿੰਦ ਸਰੀਰ ਵਿਚੋਂ ਕੱਢ ਲੈ। ੪੨ ।

(43)

**ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ ।**
**ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ । ੪੩ ।**

ਪਦ-ਅਰਥ : ਕੰਧਿ —ਮੋਢੇ ਉਤੇ; ਸਿਰਿ—ਸਿਰ ਉਤੇ; ਵਣਿ—ਜੰਗਲ; ਲੋਹਾਰੁ—ਲੁਹਾਰ; ਹਉ—ਮੈਂ; ਲੋੜੀ—ਲਭਦਾ ਹਾਂ, ਚਾਹੁੰਦਾ ਹਾਂ ।

ਟੀਕਾ : ਮੋਢੇ ਉੱਤੇ ਕੁਹਾੜਾ ਤੇ ਸਿਰ ਤੇ ਘੜਾ ਲਈ ਲੁਹਾਰ ਜੰਗਲ ਦੇ ਸਿਰ ਹੋਇਆ ਹੋਇਆ ਹੈ। ਫ਼ਰੀਦ ਜੀ ਕਹਿੰਦੇ ਹਨ (ਹੇ ਲੁਹਾਰ) ਮੈਂ ਆਪਣੇ ਪ੍ਰਭੂ ਨੂੰ ਲਭਦਾ ਹਾਂ ਤੇ ਤੂੰ ਅੰਗਿਆਰ ਲੋੜਦਾ ਹੈਂ । ੪੩ ।

(44)

**ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ।**
**ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ । ੪੪ ।**

ਪਦ-ਅਰਥ : ਇਕਨਾ—ਕੋਲ; ਅਗਲਾ—ਬਹੁਤ; ਅਗੈ—ਦਰਗਾਹ ਵਿਚ; ਸਿੰਞਾਪਸਨਿ—ਪਛਾਣੇ ਜਾਣਗੇ ।

ਟੀਕਾ : ਹੇ ਫ਼ਰੀਦ ਕਈਆਂ ਕੋਲ ਦੁਨਿਆਵੀ ਪਦਾਰਥ ਬਹੁਤ ਜ਼ਿਆਦਾ ਹਨ ਤੇ ਕਈਆਂ ਕੋਲ ਨਾਂ-ਮਾਤਰ (ਬਹੁਤ ਥੋੜ੍ਹਾ) ਵੀ ਨਹੀਂ ।
(ਪਰ) ਦਰਗਾਹੇ ਜਾਣ ਤੇ ਪਛਾਣ ਹੋਵੇਗੀ ਕਿ (ਦੋਹਾਂ ਵਿਚੋਂ) ਦੁਖ ਕੌਣ ਸਹੇਗਾ । ੪੪ ।

(45)

**ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ।**
**ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ । ੪੫ ।**

ਪਦ-ਅਰਥ : ਪਾਸਿ—ਕੋਲ; ਦਮਾਮੇ—ਧੌਂਸੇ; ਛਤੁ—ਛਤਰ; ਸਿਰਿ—ਸਿਰ ਉਤੇ; ਭੇਰੀ—ਨਗਾਰਾ; ਸਡੋ—ਉਸਤਤੀ; ਰਡ—ਭਟ; ਜੀਰਾਣ ਮਹਿ—ਮਸਾਣਾਂ ਵਿਚ; ਥੀਏ—ਹੋ ਗਏ; ਅਤਮਾ—ਯਤੀਮਾ; ਗੱਡ—ਗੱਡੇ ਗਏ ।

ਟੀਕਾ : ਜਿਨ੍ਹਾਂ ਕੋਲ ਧੌਂਸੇ ਸਨ, ਸਿਰ ਤੇ ਛੱਤਰ ਸਨ ਤੇ ਨਗਾਰੇ ਵਜਦੇ ਸਨ ਤੇ ਜਿਨ੍ਹਾਂ ਦੀ ਉਸਤਤੀ ਭੱਟ ਗਾਉਂਦੇ ਸਨ ।
ਉਹ ਵੀ (ਮੁਹਲਤ ਪੁਗਣ ਤੇ) ਮਸਾਣਾਂ ਵਿਚ ਜਾ ਸੁਤੇ ਤੇ ਯਤੀਮਾਂ ਵਾਂਗ ਕਬਰਾਂ ਵਿਚ ਗੱਡੇ ਗਏ । ੪੫ ।

(46)

**ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ ।**
**ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ । ੪੬ ।**

ਪਦ-ਅਰਥ : ਮੰਡਪ—ਮਹਲ; ਕੂੜਾ ਸਉਦਾ—ਝੂਠਾ ਸਉਦਾ, ਘਾਟੇ ਵਾਲਾ ਸਉਦਾ; ਗੋਰੀ—ਕਬਰਾਂ ਵਿਚ ।

ਟੀਕਾ : ਹੇ ਫ਼ਰੀਦ ! ਕੋਠੇ, ਮਹਲ ਤੇ ਮਾੜੀਆਂ ਉਸਾਰਨ ਵਾਲੇ ਸਭ ਅੰਤ ਇਥੋਂ ਚਲੇ ਗਏ । ਉਹ ਕੂੜਾ (ਸਾਰ ਹੀਨ) ਸਉਦਾ ਕਰਕੇ ਗਏ; ਤੇ ਅੰਤ ਕਬਰਾਂ ਵਿਚ ਆ ਡਿੱਗੇ । ੪੬ ।

(47)

**ਫਰੀਦਾ ਖਿਥੜਿ ਮੇਖਾ ਅਗਲੀਆਂ ਜਿੰਦੁ ਨ ਕਾਈ ਮੇਖ ।**
**ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ । ੪੭ ।**

ਪਦ-ਅਰਥ : ਖਿਥੜਿ—ਗੋਦੜੀ; ਮੇਖਾ—ਤੋਪੇ, ਟਾਂਕੇ; ਅਗਲੀਆ—ਬਹੁਤ; ਮਸਾਇਕ—ਚੇਲੇ ।

ਟੀਕਾ : ਹੇ ਫ਼ਰੀਦ ! ਸਰੀਰ ਗੋਦੜੀ ਨੂੰ ਤਾਂ ਕਈ ਮੇਖਾਂ ਹਨ (ਵਿਗੜਨ ਤੇ ਗੰਢ ਤੁਪ ਹੋ ਸਕਦੀ ਹੈ) ਪਰ ਜਿੰਦ ਨੂੰ ਕੋਈ ਮੇਖ ਨਹੀਂ (ਇਕ ਵਾਰ ਸੁਆਸ ਨਿਕਲਣ ਤੇ ਖਾਤਮਾ ਹੋ ਜਾਂਦਾ ਹੈ) ।
ਆਪੋ ਆਪਣੀ ਵਾਰੀ ਆਉਣ ਤੇ ਸ਼ੇਖ਼ ਤੇ ਚੇਲੇ ਸਭ ਇਥੋਂ ਤੁਰ ਗਏ । ੪੭ ।

(48)

**ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ ।**
**ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ । ੪੮ ।**

ਪਦ-ਅਰਥ : ਦੁਹੁ ਦੀਵੀ—ਦੋ ਅੱਖਾਂ ਦੇ; ਬਲੰਦਿਆਂ—ਜਾਗਦਿਆਂ; ਮਲਕੁ—ਮੌਤ ਦਾ ਫ਼ਰਿਸ਼ਤਾ, ਜਮ; ਗੜੁ—ਸਰੀਰ ਰੂਪ ਕਿਲਾ; ਘਟੁ—ਸਰੀਰ, ਹਿਰਦਾ।

ਟੀਕਾ : ਹੇ ਫ਼ਰੀਦ ! ਦੋ ਅੱਖਾਂ ਦੇ ਜਗਦਿਆਂ ਹੀ ਮੌਤ ਦਾ ਫ਼ਰਿਸ਼ਤਾ ਆ ਬੈਠਾ। ਸਰੀਰ ਰੂਪ ਕਿਲ੍ਹੇ ਤੇ ਕਬਜ਼ਾ ਕਰਕੇ ਸਰੀਰ ਵਿਚੋਂ ਜਿੰਦ ਨੂੰ ਕਾਬੂ ਕਰ ਲਿਆ ਤੇ ਅੱਖਾਂ ਦੀ ਲੌਅ ਬੁਝਾ ਕੇ ਚਲਾ ਗਿਆ। ੪੮।

(49)

**ਫ਼ਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ।**
**ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ।**
**ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ। ੪੯।**

ਪਦ-ਅਰਥ : ਕਪਾਹੈ—ਕਪਾਹ ਨਾਲ; ਜਿ—ਜੋ; ਥੀਆ—ਹੋਇਆ; ਸਿਰਿ—ਸਿਰ ਤੇ; ਤਿਲਾਹ—ਤਿਲਾਂ ਨਾਲ; ਕਾਗਦੈ—ਕਾਗਜ਼; ਕੁੰਨੇ—ਮਿੱਟੀ ਦੀ ਹਾਂਡੀ; ਕੋਇਲਿਆਹ—ਕੋਇਲਿਆਂ ਨਾਲ; ਸਜਾਇ—ਦੰਡ।

ਟੀਕਾ : ਹੇ ਫ਼ਰੀਦ ! ਵੇਖ, ਕਪਾਹ ਨਾਲ ਕੀ ਵਾਪਰਦਾ ਹੈ ਤੇ ਤਿਲਾਂ ਦੇ ਸਿਰ ਕੀ ਬੀਤਦੀ ਹੈ।

ਕਮਾਦ, ਕਾਗਜ਼, ਮਿੱਟੀ ਦੀ ਹਾਂਡੀ ਤੇ ਕੋਇਲਿਆਂ ਨਾਲ (ਕੀ ਵਰਤਦਾ ਹੈ)। (ਹੇ ਭਾਈ) ਮੰਦੇ ਅਮਲਾਂ ਵਾਲਿਆਂ ਨੂੰ ਇਸੇ ਤਰ੍ਹਾਂ ਦੀਆਂ (ਦਰਦਨਾਕ) ਸਜ਼ਾਵਾਂ ਭੁਗਤਣੀਆਂ ਪੈਂਦੀਆਂ ਹਨ। ੪੯।

(50)

**ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ।**
**ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ। ੫੦।**

ਪਦ-ਅਰਥ : ਕੰਨਿ—ਮੋਢੇ ਉੱਤੇ; ਮੁਸੱਲਾ—ਫੂਹੜੀ; ਸੂਫੁ—ਖਫਨੀ; ਗਲਿ—ਗਲ ਵਿਚ; ਦਿਲਿ—ਦਿਲ ਵਿਚ; ਕਾਤੀ—ਕੈਂਚੀ; ਗੁੜੁ ਵਾਤਿ—ਮੂੰਹ ਵਿਚ ਗੁੜ, ਮਿਠਾਸ; ਅੰਧਿਆਰੀ—ਹਨ੍ਹੇਰੀ।

ਟੀਕਾ : ਹੇ ਫ਼ਰੀਦ ! ਮੋਢੇ ਤੇ ਮੁਸੱਲਾ ਹੈ, ਗਲ ਵਿਚ ਖਫ਼ਨੀ ਹੈ, ਦਿਲ ਅੰਦਰ ਕੈਂਚੀ ਹੈ (ਦੂਜੇ ਨੂੰ ਨੁਕਸਾਨ ਪਹੁੰਚਾਣ ਦੀ ਮੰਦ ਭਾਵਨਾ) ਤੇ ਮੂੰਹ ਵਿਚ ਮਿਠਾਸ ਹੈ (ਮੂੰਹੋਂ ਲੋਕਾਂ ਨਾਲ ਮਿਠਾ ਬੋਲਦਾ ਹੈ)।

ਉਹ ਬਾਹਰੋਂ ਤਾਂ ਗਿਆਨੀ ਦਿਸਦਾ ਹੈ ਪਰ ਉਸ ਦੇ ਅੰਦਰ ਅਗਿਆਨਤਾ ਦਾ ਕਾਲਾ ਹਨ੍ਹੇਰਾ ਹੈ। ੫੦।

(51)[1]

**ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ।**
**ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ। ੫੧।**

1. ਇਸ ਸਲੋਕ ਦੇ ਸਪੱਸ਼ਟੀਕਰਣ ਵਜੋਂ ਮਹਲੇ ਤੀਜੇ ਨੇ ਇਹ ਸਲੋਕ ਉਚਾਰਿਆ ਹੈ :

(ਬਾਕੀ ਵੇਖੋ ਪੰਨਾ 45 ਤੇ)

**ਪਦ-ਅਰਥ :** ਰਤੀ—ਥੋੜ੍ਹਾ ਜਿਹਾ ਵੀ; ਰਤੁ—ਲਹੂ; ਰਤੇ—ਰੰਗੇ ।

**ਟੀਕਾ :** ਹੇ ਫ਼ਰੀਦ ! (ਰੱਬੀ ਪਿਆਰ ਵਿਚ ਰੰਗੇ ਬੰਦਿਆਂ ਵਿਚੋਂ) ਥੋੜ੍ਹਾ ਜਿਹਾ ਵੀ ਲਹੂ ਨਹੀਂ ਨਿਕਲਦਾ, ਜੇ ਕੋਈ ਉਨ੍ਹਾਂ ਦਾ ਸਰੀਰ ਚੀਰੇ ।

ਕਿਉਂਕਿ ਜਿਹੜੇ ਸਰੀਰ ਪ੍ਰਭੂ ਪਿਆਰ ਵਿਚ ਰੰਗੇ ਹੋਏ ਹਨ ਉਨ੍ਹਾਂ ਦੇ ਸਰੀਰ ਵਿਚ ਲਹੂ ਨਹੀਂ ਹੁੰਦਾ । ੫੨ ।

(53)

**ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ ।**
**ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ । ੫੩ ।**

**ਪਦ-ਅਰਥ :** ਸੋਈ—ਉਹੋ; ਸਰਵਰੁ—ਸਰੋਵਰ, ਨਿਰੰਕਾਰ; ਵਥੁ—ਸ੍ਰੇਸ਼ਟ ਵਸਤੂ; ਛਪੜਿ—ਛੋਟੇ ਪੀਰ ।

**ਟੀਕਾ :** ਹੇ ਫ਼ਰੀਦ ! ਉਸੇ ਸਰੋਵਰ (ਨਿਰੰਕਾਰ) ਦੀ ਭਾਲ ਕਰ ਜਿਸ ਵਿਚੋਂ ਸ੍ਰੇਸ਼ਟ ਵਸਤੂ (ਨਾਮ) ਲੱਭ ਪਵੇ । ਛਪੜ (ਛੋਟੇ ਮੋਟੇ ਪੀਰਾਂ ਦੀ ਪੂਜਾ) ਤੋਂ ਕੀ ਮਿਲੇਗਾ ? ਚਿਕੜ ਵਿਚ ਹੀ ਹੱਥ ਡੁਬਣਗੇ । ੫੩ ।

(54)

**ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ ।**
**ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ । ੫੪ ।**

**ਪਦ-ਅਰਥ :** ਨੰਢੀ—ਜੁਆਨ ਇਸਤ੍ਰੀ ਨੇ; ਵਡੀ ਥੀ—ਬੁੱਢੀ ਹੋ ਕੇ; ਮੁਈਆਸੁ—

---

(ਸਫ਼ਾ 44 ਦਾ ਬਾਕੀ)

(52)

ਮ : ੩: **ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ।**
**ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ ।**
**ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ ।**
**ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ।**
**ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗੁ ਲਾਇ । ੫੨ ।**

**ਟੀਕਾ :** ਇਹ ਸਾਰਾ ਸਰੀਰ ਲਹੂ ਹੈ, ਲਹੂ ਬਿਨਾਂ ਸਰੀਰ ਨਹੀਂ ਹੋ ਸਕਦਾ ।

ਜੋ ਆਪਣੇ ਸ਼ਹੁ ਦੇ ਰੰਗ ਵਿਚ ਰਤੇ ਹਨ, ਉਨ੍ਹਾਂ ਦੇ ਸਰੀਰ ਵਿਚ ਲੋਭ-ਰੱਤ ਨਹੀਂ ਹੁੰਦਾ ।

ਸਰੀਰ ਵਿਚ ਹਰੀ ਦਾ ਡਰ ਹੋਣ ਨਾਲ ਸਰੀਰ ਹਲਕਾ (ਸ਼ੁੱਧ) ਹੋ ਜਾਂਦਾ ਹੈ ਤੇ ਇਸ ਵਿਚੋਂ ਲੋਭ-ਰੱਤ ਨਿਕਲ ਜਾਂਦਾ ਹੈ ।

ਜਿਵੇਂ ਕਿ ਅੱਗ ਵਿਚ ਪੈ ਕੇ ਧਾਤ ਸ਼ੁੱਧ ਹੋ ਜਾਂਦੀ ਹੈ ਤਿਵੇਂ ਪ੍ਰਭੂ ਦਾ ਡਰ ਸਰੀਰ ਵਿਚੋਂ ਬੁਰੀ ਮੱਤ ਕੱਟ ਦਿੰਦਾ ਹੈ ।

(ਨਾਨਕ) ਉਹ ਜਨ ਸੋਹਣੇ ਹਨ ਜੋ ਪ੍ਰਭੂ ਰੰਗ ਵਿਚ ਰਤੇ ਹਨ । ੫੨ ।

ਮਰ ਗਈ; ਧਨ—ਇਸਤ੍ਰੀ; ਕੂਕੇਂਦੀ—ਕੂਕਦੀ, ਪੁਕਾਰ ਕਰਦੀ; ਗੋਰ—ਕਬਰ; ਨਾ ਮਿਲੀ ਆਸ—ਨਹੀਂ ਮਿਲੀ ।

**ਟੀਕਾ :** ਹੇ ਫ਼ਰੀਦ ! ਜੁਆਨੀ ਵੇਲੇ (ਜੀਵ) ਇਸਤ੍ਰੀ ਨੇ ਪਤੀ ਨੂੰ ਯਾਦ ਨਹੀਂ ਕੀਤਾ ਤੇ ਬੁਢੀ ਹੋਣ ਤੇ ਮਰ ਗਈ !

ਉਹ ਇਸਤ੍ਰੀ ਕਬਰ ਵਿਚ ਪੈ ਕੇ ਫਿਰ ਕੂਕਦੀ ਹੈ (ਪਛਤਾਉਂਦੀ ਹੈ) ਕਿ ਮੈਂ ਤੈਨੂੰ (ਪ੍ਰਭੂ ਨੂੰ) ਵੇਲੇ ਸਿਰ ਨਾ ਮਿਲ ਸਕੀ । ੫੪ ।

(55)

**ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ ।**
**ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ । ੫੫ ।**

**ਪਦ-ਅਰਥ :** ਸਿਰੁ ਪਲਿਆ—ਸਿਰ ਦੇ ਵਾਲ ਚਿੱਟੇ ਹੋ ਗਏ; ਗਹਿਲੇ—ਗ਼ਾਫਲ; ਬਾਵਲੇ—ਕਨਲੇ ।

**ਟੀਕਾ :** ਹੇ ਫ਼ਰੀਦ ! ਸਿਰ ਦੇ ਵਾਲ ਚਿੱਟੇ ਹੋ ਗਏ ਹਨ, ਦਾੜ੍ਹੀ ਤੇ ਮੁੱਛਾਂ ਦੇ ਵਾਲ ਵੀ ਚਿੱਟੇ ਹੋ ਗਏ ਹਨ ।

ਹੇ ਗ਼ਾਫਲ, ਕਮਲੇ ਮਨ ! ਤੂੰ ਅਜੇ ਵੀ ਰੰਗ ਰਲੀਆਂ ਮਾਣ ਰਿਹਾ ਹੈਂ । (ਉਮਰ ਢਲ ਗਈ ਹੈ ਤੇ ਤੂੰ ਦੁਨੀਆਂ ਦੇ ਰੰਗਾਂ ਵਿਚ ਅਜੇ ਮਸਤ ਹੈਂ) । ੫੫ ।

(56)

**ਫਰੀਦਾ ਕੋਠੇ ਧੁਕਣੁ ਕੇਤੜਾ ਪਿਰ ਨੀਦੜੀ ਨਿਵਾਰਿ ।**
**ਜੋ ਦਿਹ ਲਧੇ ਗਾਣਵੇ ਗਏ ਵਿਲਾੜਿ ਵਿਲਾੜਿ । ੫੬ ।**

**ਪਦ-ਅਰਥ :** ਧੁਕਣੁ—ਦੌੜਨਾ; ਕੇਤੜਾ—ਕਿਤਨਾ; ਨੀਦੜੀ—ਗਫਲਤ ਦੀ ਨੀਂਦ; ਨਿਵਾਰਿ—ਦੂਰ ਕਰ; ਦਿਹ—ਦਿਨ; ਲਧੇ—ਮਿਲੇ; ਗਾਣਵੇ—ਗਿਣਵੇਂ; ਵਿਲਾੜਿ—ਛਾਲਾਂ ਮਾਰ ਕੇ ਬੀਤ ਗਏ ।

**ਟੀਕਾ :** ਹੇ ਫ਼ਰੀਦ ! ਕੋਠੇ ਦੀ ਦੌੜ ਕਿੰਨੀ ਕੁ ਹੋ ਸਕਦੀ ਹੈ ? (ਇੰਨੀ ਕੁ ਹੀ ਤੇਰੀ ਜ਼ਿੰਦਗੀ ਹੈ) ਸੋ ਤੂੰ ਪਿਰ (ਪ੍ਰਭੂ) ਵਲੋਂ ਗ਼ਫਲਤ ਦੀ ਨੀਂਦ ਦੂਰ ਕਰ ।

ਜੋ ਤੈਨੂੰ ਗਿਣਵੇਂ ਦਿਨ (ਉਮਰ ਦੇ) ਮਿਲੇ ਹਨ, ਉਹੋ ਛਾਲਾਂ ਮਾਰਦੇ ਮੁਕਦੇ (ਲੰਘਦੇ) ਜਾ ਰਹੇ ਹਨ । ੫੬ ।

(57)

**ਫਰੀਦਾ ਕੋਠੇ ਮੰਡਪ ਮਾੜੀਆ, ਏਤੁ ਨ ਲਾਏ ਚਿਤੁ ।**
**ਮਿਟੀ ਪਈ ਅਤਲਵੀ ਕੋਇ ਨ ਹੋਸੀ ਮਿਤੁ । ੫੭ ।**

**ਪਦ-ਅਰਥ :** ਕੋਠ—ਘਰ; ਮੰਡਪ—ਮਹਲ; ਏਤੁ—ਇਨ੍ਹਾਂ ਵਿਚ ।

**ਟੀਕਾ :** ਹੇ ਫ਼ਰੀਦ ! ਕੋਠੇ ਤੇ ਮਹਲ, ਮਾੜੀਆਂ ਆਦਿ ਵਿਚ ਚਿਤ ਨਾ ਜੋੜ ।

(ਤੇਰੇ ਮਰਨ ਉਪਰੰਤ) ਤੇਰੇ ਤੇ ਅਤੋਲਵੀਂ ਮਿੱਟੀ ਪੈ ਜਾਣੀ ਹੈ ਤੇ ਤੇਰਾ ਕੋਈ ਵੀ ਸਾਥੀ ਨਹੀਂ ਬਣੇਗਾ । ੫੭ ।

(58)

**ਫਰੀਦਾ ਮੰਡਪ ਮਾਲੁ ਨਾ ਲਾਇ ਮਰਗ ਸਤਾਣੀ ਚਿਤਿ ਧਰਿ ।**
**ਸਾਈ ਜਾਇ ਸਮਾਲਿ ਜਿਥੈ ਹੀ ਤਉ ਵੰਞਣਾ । ੫੮ ।**

ਪਦ-ਅਰਥ : ਮਰਗ—ਮੌਤ; ਸਤਾਣੀ—ਤਕੜੀ, ਬਲਵਾਨ; ਜਾਇ—ਥਾਂ; ਵੰਞਣਾ—ਜਾਣਾ ।

ਟੀਕਾ : ਹੇ ਫ਼ਰੀਦ ! ਮਹਲ ਮਾੜੀਆਂ ਤੇ ਧਨ ਮਾਲ ਨਾਲ ਮੋਹ ਨਾ ਲਗਾ । ਬਲਵਾਨ ਮੌਤ ਨੂੰ ਧਿਆਨ ਵਿਚ ਰਖ ।
ਉਸ ਥਾਂ ਨੂੰ ਯਾਦ ਰੱਖ, ਜਿਥੇ ਤੂੰ ਅਖੀਰ ਜਾਣਾ ਹੈ । ੫੮ ।

(59)

**ਫਰੀਦਾ ਜਿਨ੍ਹਿ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ।**
**ਮਤੁ ਸਰਮਿੰਦਾ ਥੀਵਹੀ ਸਾਂਈ ਦੇ ਦਰਬਾਰਿ । ੫੯ ।**

ਪਦ-ਅਰਥ : ਜਿਨ੍ਹੀ ਕੰਮਾਂ—ਜਿਨ੍ਹਾਂ ਕੰਮਾਂ ਵਿਚ; ਤੇ—ਉਹ; ਕੰਮੜੇ—ਕੰਮ; ਥੀਵਹੀ —ਹੋਵੇ ।

ਟੀਕਾ : ਹੇ ਫ਼ਰੀਦ ! ਜਿਨ੍ਹਾਂ ਕੰਮਾਂ ਵਿਚ ਕੋਈ ਲਾਭ ਨਹੀਂ ਉਹ ਕੰਮ ਤਿਆਗ ਦੇ ।
(ਮੰਦੇ ਕਰਮਾਂ ਕਰਕੇ) ਮਤੇ ਪ੍ਰਭੂ ਦੇ ਦਰਬਾਰ ਵਿਚ ਸ਼ਰਮਿੰਦਾ ਹੋਣਾ ਪਵੇ । ੫੯ ।

(60)

**ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ ।**
**ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ । ੬੦ ।**

ਟੀਕਾ : ਹੇ ਫ਼ਰੀਦ ! ਮਾਲਕ, ਪ੍ਰਭੂ ਦੀ ਸੇਵਾ ਵਿਚ ਲਗ ਜਾ ਅਤੇ ਦਿਲ ਦੇ ਭਰਮ ਛੱਡ ਦੇ ।
ਦਰਵੇਸ਼ਾਂ ਨੂੰ ਤਾਂ ਰੁੱਖਾਂ ਜੇਡੇ ਜਿਗਰੇ ਦੀ ਲੋੜ ਹੈ । ੬੦ ।

(61)

**ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥**
**ਗੁਨਾਹੀ ਭਰਿਆ ਮੈਂ ਫਿਰਾ ਲੋਕੁ ਕਹੈ ਦਰਵੇਸੁ । ੬੧ ।**

ਪਦ-ਅਰਥ : ਮੈਡੇ—ਮੇਰੇ; ਵੇਸੁ—ਪਹਿਰਾਵਾ, ਲਿਬਾਸ, ਹੁਲੀਆ; ਗੁਨਾਹੀ—ਗੁਨਾਹਾਂ ਦਾ ।

ਟੀਕਾ : ਹੇ ਫ਼ਰੀਦ ! ਮੇਰੇ ਕਪੜੇ ਕਾਲੇ ਹਨ ਤੇ ਕਾਲਾ ਹੀ ਮੇਰਾ ਪਹਿਰਾਵਾ ਹੈ (ਮੇਰਾ ਬਾਹਰੀ ਲਿਬਾਸ ਦਰਵੇਸਾਂ ਵਾਲਾ ਹੈ ।)
ਮੈਂ ਗੁਨਾਹਾਂ ਨਾਲ ਭਰਿਆ ਹੋਇਆ ਫਿਰ ਰਿਹਾ ਹਾਂ, ਪਰ ਲੋਕ ਮੈਨੂੰ ਦਰਵੇਸ ਕਹਿੰਦੇ ਹਨ । ੬੧ ।

(62)

**ਤਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ ।**
**ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ । ੬੨ ।**

ਪਦ-ਅਰਥ : ਤਤੀ—ਸੜੀ ਹੋਈ; ਤੋਇ—ਪਾਣੀ ਵਿਚ; ਪਲਵੈ—ਪਲਰਦੀ; ਟੁਬੀ—ਡਬੋ ਦੇਈਏ; ਡੋਹਾਗਣਿ—ਛੁਟੜ; ਝੂਰੇਦੀ ਝੂਰੇਇ—ਝੂਰ ਝੂਰ ਨਾਸ਼ ਹੋ ਜਾਂਦੀ ਹੈ ।

ਟੀਕਾ : ਪਾਣੀ ਦੀ ਮਾਰ ਨਾਲ ਸੜੀ (ਖੇਤੀ) ਪਾਣੀ ਵਿਚ ਨਹੀਂ ਪਲਰ ਸਕਦੀ ਭਾਵੇਂ ਉਸ ਨੂੰ ਪਾਣੀ ਵਿਚ ਡਬੋਈ ਰਖੋ ।

ਹੇ ਫ਼ਰੀਦ ! ਜਿਹੜੀ ਜੀਵ-ਇਸਤ੍ਰੀ ਰੱਬ ਤੋਂ ਵਿਛੜੀ ਹੋਈ ਹੈ, ਉਹ ਸਦਾ ਝੂਰਦੀ ਹੀ ਰਹਿੰਦੀ ਹੈ (ਪ੍ਰਫੁਲਿਤ ਨਹੀਂ ਹੋ ਸਕਦੀ) । ੬੨ ।

(63)

**ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ ।**
**ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ । ੬੩ ।**

**ਪਦ-ਅਰਥ :** ਮਾਮਲੇ—ਜ਼ਿੰਮੇਵਾਰੀਆਂ, ਜੰਜਾਲ; ਵਤਿ—ਮੁੜ ਕੇ; ਨ ਥੀਐ—ਨਹੀਂ ਹੋ ਸਕਦੀ ।

**ਟੀਕਾ :** ਜਦੋਂ ਕੁਆਰੀ ਸਾਂ ਤਾਂ ਮਨ ਵਿਚ ਵਿਆਹ ਦਾ ਚਾਉ ਸੀ, ਵਿਆਹੀ ਗਈ ਤਾਂ ਜ਼ਿੰਮੇਵਾਰੀਆਂ ਦਾ ਸਾਹਮਣਾ ਕਰਨਾ ਪੈ ਗਿਆ ।

ਹੇ ਫ਼ਰੀਦ ! ਹੁਣ ਇਹੋ ਪਛਤਾਵਾ ਹੈ ਕਿ ਮੁੜ ਕੇ ਕੁਆਰੀ ਨਹੀਂ ਹੋ ਸਕਦੀ । ੬੩ ।

(ਭਾਵ—ਪਰਮਾਰਥ ਦੇ ਰਾਹ ਤੇ ਚਲਦਾ ਮਨੁੱਖ ਆਪਣੇ ਅੰਦਰ ਘਾਟੇ ਮਹਿਸੂਸ ਕਰਦਾ ਹੈ ਅਤੇ ਫਿਰ ਨਾ ਸੰਸਾਰੀ ਰਹਿਣੀ ਅਪਣਾ ਸਕਦਾ ਹੈ, ਨਾ ਅਧਿਆਤਮਕ ਜੀਵਨ ਹੀ ਜੀਉ ਸਕਦਾ ਹੈ ।) । ੬੩ ।

(64)

**ਕਲਰ ਕੇਰੀ ਛਪੜੀ ਆਇ ਉਲਥੇ ਹੰਝ ।**
**ਚਿੰਜੂ ਬੋੜਨਿ ਨ ਪੀਵਹਿ ਉਡਣ ਸੰਦੀ ਡੰਝ । ੬੪ ।**

**ਪਦ-ਅਰਥ :** ਕੇਰੀ—ਦੀ; ਉਲਥੇ—ਉਤਰੇ; ਹੰਝ—**ਹੰਸ,** ਗੁਰਮੁਖ ਜਨ; ਬੋੜਨ੍ਹਿ—ਡੋਬਣ; ਪੀਵਹਿ—ਪੀਂਦੇ; ਸੰਦੀ—ਦੀ; ਡੰਝ—ਤਾਂਘ ।

**ਟੀਕਾ :** ਕਲਰ ਦੀ ਛਪੜੀ (ਦੁਨੀਆਵੀ ਵਿਸ਼ਿਆਂ) ਵਿਚ ਹੰਸ ਆ ਉਤਰੇ ਹਨ ।

ਉਹ ਚੁੰਝ ਡੋਬਦੇ ਹਨ, ਪਰ (ਪਾਣੀ) ਪੀਂਦੇ ਨਹੀਂ, ਉਨ੍ਹਾਂ ਨੂੰ ਉਡ ਜਾਣ ਦੀ ਤਾਂਘ ਲਗੀ ਹੈ । ੬੪ ।

(ਭਾਵ—ਸੰਤ ਗੁਰਮੁਖ ਦੁਨਿਆਵੀ ਵਿਸ਼ਿਆਂ ਵਿਚ ਫਸਦੇ ਨਹੀਂ ।)

(65)

**ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ ।**
**ਗਹਿਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ । ੬੫ ।**

**ਪਦ-ਅਰਥ :** ਉਡਰਿ—ਉਡ ਕੇ; ਕੋਧਰੈ—ਕੋਧਰੇ ਦੇ ਖੇਤ ਵਿਚ; ਪਾਇਆ—ਜਾ ਪਿਆ; ਵਿਡਾਰਣਿ—ਉਡਾਣ; ਗਹਿਲਾ—ਕਮਲਾ, ਗ਼ਾਫ਼ਲ ।

**ਟੀਕਾ :** ਹੰਸ ਉਡ ਕੇ ਕੋਧਰੇ ਦੇ ਖੇਤ ਜਾ ਬੈਠਦਾ ਹੈ ਤੇ ਲੋਕ ਉਸ ਨੂੰ ਉਡਾਣ ਜਾਂਦੇ ਹਨ ।

(ਪਰ) ਗ਼ਾਫ਼ਲ ਦੁਨੀਆਂ ਇਹ ਨਹੀਂ ਜਾਣਦੀ ਕਿ ਹੰਸ ਤਾਂ ਕੋਧਰਾ ਖਾਂਦਾ ਹੀ ਨਹੀਂ । ੬੫ ।

(ਭਾਵ—ਗੁਰਮੁਖ ਸੰਸਾਰ ਵਿਚ ਵਿਚਰਦੇ ਹਨ ਪਰ ਸੰਸਾਰਕ ਮੋਹ ਵਿਚ ਖਚਤ ਨਹੀਂ ਹੁੰਦੇ, ਪਰ ਸੰਸਾਰੀ ਲੋਕ ਇਹ ਸਮਝਦੇ ਹਨ ਕਿ ਸੰਤ ਵੀ ਵਿਸ਼ਿਆਂ ਨੂੰ

ਭੋਗਦੇ ਹਨ ।)

(66)

**ਚਲਿ ਚਲਿ ਗਈਆਂ ਪੰਖੀਆਂ ਜਿਨ੍ਹੀ ਵਸਾਏ ਤਲ ।**
**ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ । ੬੬ ।**

**ਪਦ-ਅਰਥ :** ਪੰਖੀਆਂ—ਪੰਛੀਆਂ ਦੀ ਡਾਰ, ਜੀਵ; ਤਲ—ਤਲਾਬ; ਚਲਸੀ—ਸੁਕ ਜਾਏਗਾ; ਥਕੇ—ਮੁਕ ਜਾਣਗੇ; ਕਵਲ—ਸੰਸਾਰਕ ਪਦਾਰਥ ।

**ਟੀਕਾ :** ਮੁਹਲਤ ਪੁਗਣ ਤੇ ਪੰਛੀਆਂ ਦੀਆਂ ਡਾਰਾਂ (ਜੀਵ) ਤੁਰ ਗਈਆਂ ਜਿਨ੍ਹਾਂ ਨੇ ਤਾਲਾਬਾਂ (ਜਗਤ) ਨੂੰ ਵਸਾਇਆ ਹੋਇਆ ਸੀ (ਰੌਣਕ ਦਿੱਤੀ ਹੋਈ ਸੀ) ।
ਹੇ ਫ਼ਰੀਦ ! (ਅਖੀਰ) ਸੰਸਾਰਕ ਪਦਾਰਥਾਂ ਦਾ ਭਰਿਆ ਸਰੋਵਰ ਜਿਸ ਨੂੰ ਜੀਵ ਛੱਡ ਗਏ ਸਨ ਉਹ ਵੀ ਸੁਕ ਜਾਏਗਾ । (ਸੰਸਾਰਕ ਪਦਾਰਥ ਵੀ ਬਿਨਸਨਹਾਰ ਹਨ ।) । ੬੬ ।

(67)

**ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ ।**
**ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ । ੬੭ ।**

**ਪਦ-ਅਰਥ :** ਸਿਰਾਣੇ—ਸਿਰ ਥੱਲੇ; ਭੁਇ—ਧਰਤੀ ਵਿਚ; ਕੇਤੜਿਆ—ਕਿੰਨੇ; ਇਕਤੁ—ਇਕੋ; ਪਾਸਿ—ਪਾਸੇ ।

**ਟੀਕਾ :** ਫ਼ਰੀਦਾ ! (ਰੂਹ ਦੇ ਉਡਾਰੀ ਮਾਰ ਜਾਣ ਤੇ) ਸਿਰ ਥੱਲੇ ਇਟ ਹੋਵੇਗੀ, ਧਰਤੀ ਵਿਚ ਸੌਣਾ ਹੋਵੇਗਾ ਤੇ ਮਾਸ ਨੂੰ ਕੀੜੇ ਖਾਂਦੇ ਹੋਣਗੇ ।
ਕਿੰਨੇ ਹੀ ਜੁਗ ਬੀਤ ਜਾਣਗੇ ਤੈਨੂੰ ਇਕੋ ਪਾਸੇ ਪਿਆਂ ਨੂੰ । ੬੭ ।

(68)

**ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ।**
**ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ । ੬੮ ।**

**ਪਦ-ਅਰਥ :** ਘੜੀ—ਦੇਹ; ਸਵੰਨਵੀ—ਸੋਹਣੇ ਰੰਗ ਵਾਲੀ, ਸੁੰਦਰ; ਨਾਗਰ—ਸੁਹਣੀ; ਲਜੁ—ਰੱਸੀ (ਸਵਾਸ-ਰੂਪ); ਅਜਰਾਈਲੁ—ਮੌਤ ਦਾ ਫਰਿਸ਼ਤਾ; ਕੈ ਘਰਿ—ਕਿਸ ਘਰ; ਨਾਠੀ—ਪ੍ਰਾਹੁਣਾ ।

**ਟੀਕਾ :** ਹੇ ਫ਼ਰੀਦ ! (ਮੁਹਲਤ ਪੁਗਣ ਤੇ) ਸੁੰਦਰ ਘੜੀ (ਦੇਹ) ਭੱਜ ਗਈ ਤੇ (ਸਵਾਸ ਰੂਪ) ਸੁਹਣੀ ਲਜ ਟੁੱਟ ਗਈ ਹੈ (ਮੌਤ ਦਾ ਫਰਿਸ਼ਤਾ, ਰੂਹ ਕੱਢ ਕੇ ਲੈ ਗਿਆ ਹੈ) ।
ਅਜ਼ਰਾਈਲ ਫਰਿਸ਼ਤਾ ਅੱਜ ਕਿਸ ਘਰ ਦਾ ਪ੍ਰਾਹੁਣਾ ਹੈ ? । ੬੮ ।

(69)

**ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ।**
**ਜੋ ਸਜਣ ਭੁਇ ਭਾਰੁ ਥੇ ਸੇ ਕਿਉ ਆਵਹਿ ਅਜੁ । ੬੯ ।**

**ਪਦ-ਅਰਥ :** ਭੰਨੀ—ਭੱਜ ਗਈ; ਘੜੀ—ਦੇਹ; ਸਵੰਨਵੀ—ਸੋਹਣੇ ਰੰਗ ਵਾਲੀ; ਨਾਗਰ—ਸੁਹਣੀ; ਲਜ—ਰੱਸੀ (ਸਵਾਸ ਰੂਪ); ਭੁਇ—ਧਰਤੀ ਉੱਤੇ; ਥੇ—ਸਨ ।

ਟੀਕਾ : ਹੇ ਫ਼ਰੀਦ ! ਸੁੰਦਰ ਦੇਹ ਭੱਜ ਗਈ ਤੇ (ਸਵਾਸਾਂ ਰੂਪ) ਸੋਹਣੀ ਲਜ ਟੁੱਟ ਗਈ। (ਨਮਾਜ਼ ਵਲੋਂ ਗਾਫਿਲ) ਸਜਣ ਜੋ ਧਰਤੀ ਤੇ ਨਿਰਾ ਭਾਰ ਸਨ (ਮਰਣ ਉਪਰੰਤ) ਉਨ੍ਹਾਂ ਨੂੰ ਅੱਜ ਵਾਲਾ ਮਨੁੱਖ ਜਨਮ ਕਿਥੋਂ ਮਿਲੇਗਾ । ੬੯ ।

(70)

**ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ ।**
**ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ । ੭੦ ।**

ਪਦ-ਅਰਥ : ਬੇ ਨਿਵਾਜਾ ਕੁਤਿਆ—ਬੰਦਗੀ-ਹੀਣ ਮਨੁੱਖ; ਰੀਤਿ—ਢੰਗ, ਕਬਹੀ—ਕਦੇ ਵੀ ।

ਟੀਕਾ : ਫ਼ਰੀਦ ਜੀ ਕਹਿੰਦੇ ਹਨ, ਹੇ ਬੰਦਗੀ-ਹੀਣ ਕੁੱਤੇ ਮਨੁੱਖ ! ਤੇਰਾ ਇਹ ਜ਼ਿੰਦਗੀ ਜੀਉਣ ਦਾ ਸਲੀਕਾ ਚੰਗਾ ਨਹੀਂ ।
ਤੂੰ ਕਦੇ ਵੀ ਪੰਜੇ ਵੇਲੇ ਤੁਰ ਕੇ (ਉਦਮ ਕਰਕੇ ਨਮਾਜ਼ ਲਈ) ਮਸੀਤ ਨਹੀਂ ਪਹੁੰਚਿਆ । ੭੦ ।

(71)

**ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ।**
**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ । ੭੧ ।**

ਪਦ-ਅਰਥ : ਉਜੂ ਸਾਜਿ—ਨਿਮਾਜ਼ ਪੜ੍ਹਨ ਲਈ ਪੰਜ ਇਸ਼ਨਾਨ ਕਰਨਾ (ਹੱਥ ਪੈਰ ਮੂੰਹ ਦਾ ਧੋਣਾ); ਸੁਬਹ—ਸਵੇਰ ਦੀ; ਗੁਜ਼ਾਰਿ—ਪੜ੍ਹ; ਕਪਿ—ਕੱਟ ਕੇ; ਉਤਾਰ—ਲਾਹ ਦੇ ।

ਟੀਕਾ : ਹੇ ਫ਼ਰੀਦ ! ਉਠ ਉਜੂ ਕਰ, (ਹੱਥ ਮੂੰਹ ਤੇ ਪੈਰ ਧੋਅ) ਤੇ ਸਵੇਰ ਦੀ ਨਿਮਾਜ਼ ਪੜ੍ਹ । ਜੋ ਸਿਰ ਮਾਲਕ ਅਗੇ ਨਹੀਂ ਨਿਊਂਦਾ ਉਹ ਸਿਰ ਕੱਟ ਕੇ ਲਾਹ ਦੇਣ ਯੋਗ ਹੈ । ੭੧ ।

(72)

**ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ।**
**ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ । ੭੨ ।**

ਪਦ-ਅਰਥ : ਕੀਜੈ ਕਾਂਇ—ਕੀ ਫ਼ਾਇਦਾ ਹੈ; ਕੁੰਨੇ—ਹਾਂਡੀ; ਸੰਦੈ ਥਾਇ—ਦੇ ਥਾਂ ।

ਟੀਕਾ : ਜੋ ਸਿਰ ਮਾਲਕ ਪ੍ਰਭੂ ਅਗੇ ਨਹੀਂ ਨਿਊਂਦਾ ਉਸ ਸਿਰ ਨੂੰ ਕੀਹ ਕਰਨਾ ਹੈ (ਉਸ ਦਾ ਕੋਈ ਲਾਭ ਨਹੀਂ) ਉਸ ਨੂੰ ਤਾਂ ਹਾਂਡੀ ਥਲ੍ਹੇ ਬਾਲਣ ਦੀ ਥਾਂ ਸਾੜ ਦੇਣਾ ਚਾਹੀਦਾ ਹੈ । ੭੨ ।

(73)

**ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ।**
**ਤੈ ਪਾਸਹੁ ਓਹਿ ਲਦਿ ਗਏ ਤੂੰ ਅਜੈ ਨ ਪਤੀਣੋਹਿ । ੭੩ ।**

ਪਦ-ਅਰਥ : ਤੈਂਡੇ—ਤੇਰੇ; ਮਾਪਿਆ—ਮਾਪੇ, ਮਾਂ ਬਾਪ; ਜਿਨ੍ਹੀ—ਜਿਨ੍ਹਾਂ ਨੇ; ਜਣਿਓਹਿ—ਜਨਮ ਦਿੱਤਾ; ਤੈ ਪਾਸਹੁ—ਤੇਰੇ ਕੋਲੋਂ; ਲਦਿ ਗਏ—ਚਲੇ ਗਏ; ਪਤੀਣੋਹਿ—

ਪਤੀਜਿਆ, ਇਤਬਾਰ ਆਇਆ ।

ਟੀਕਾ : ਹੇ ਫ਼ਰੀਦ ! ਤੇਰੇ ਮਾਪੇ ਕਿਥੇ ਹਨ, ਜਿਨ੍ਹਾਂ ਤੈਨੂੰ ਜਣਿਆ ਸੀ ? ਤੇਰੇ ਕੋਲੋਂ ਉਹ ਚਲੇ ਗਏ ਹਨ ਤੇ ਤੂੰ ਅਜੇ ਵੀ ਪਤੀਜਿਆ ਨਹੀਂ । ੭੩ ।

(ਕਿ ਤੂੰ ਵੀ ਇਕ ਦਿਨ ਇਥੋਂ ਚਲੇ ਜਾਣਾ ਹੈ; ਇਸ ਲਈ ਬੰਦਗੀ ਕਰ ਲੈ)

(74)[1]

**ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ।**
**ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ । ੭੪ ।**

ਪਦ-ਅਰਥ : ਮੈਦਾਨੁ—ਸਾਫ਼ ਸੁਥਰਾ, ਪਧਰਾ; ਕਰਿ—ਬਣਾ; ਟੋਏ ਟਿਬੇ ਲਾਹਿ—ਵਿਥਾਂ ਵਖੇਵੇਂ, ਦੂਈ ਭਾਵ; ਮੂਲਿ ਨ—ਬਿਲਕੁਲ ਨਹੀਂ; ਆਵਸੀ—ਆਏਗੀ; ਦੋਜਕ ਸੰਦੀ—ਨਰਕਾਂ ਦੀ; ਭਾਹਿ—ਅੱਗ ।

ਟੀਕਾ : ਹੇ ਫ਼ਰੀਦ ! ਮਨ ਨੂੰ ਸਾਫ਼ ਸੁਥਰਾ (ਪਧਰਾ) ਬਣਾ ਤੇ (ਦਿਲ ਵਿਚੋਂ) ਵਿਥਾਂ ਵਖੇਵੇਂ ਦੂਰ ਕਰ ਦੇ । (ਇਸ ਤਰ੍ਹਾਂ ਕਰਨ ਨਾਲ) ਤੇਰੇ ਅਗੇ ਦੋਜਕ ਦੀ ਅੱਗ ਨਹੀਂ ਆਵੇਗੀ । ੭੪ ।

(76)

**ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ**
**ਪਵਨਿ ਨਾ ਇਤੀ ਮਾਮਲੇ ਸਹਾਂ ਨ ਇਤੀ ਦੁਖ । ੭੬ ।**

ਪਦ-ਅਰਥ : ਜਿ ਦਿਹਿ—ਜਿਸ ਦਿਨ; ਨਾਲਾ—ਨਾੜੂ; ਕਪਿਆ—ਕੱਟਿਆ; ਕਪਹਿ—ਕੱਟ ਦਿੰਦੀ; ਚੁਖ—ਰਤਾ ਕੁ; ਪਵਨਿ ਨ—ਨਾ ਪੈਂਦੇ; ਇਤੀ—ਇਤਨੇ ।

ਟੀਕਾ : ਹੇ ਫ਼ਰੀਦ ! ਜਿਸ ਦਿਨ (ਦਾਈ ਨੇ) ਮੇਰਾ ਨਾੜੂ ਕੱਟਿਆ ਸੀ ਜੇ ਉਹ ਜ਼ਰਾ ਕੁ ਮੇਰਾ ਗਲ ਕੱਟ ਦਿੰਦੀ,

ਤਾਂ ਮੇਰੇ ਤੇ ਜ਼ਿੰਦਗੀ ਦੇ ਨਾ ਤਾਂ ਝੰਮੇਲੇ ਪੈਂਦੇ ਤੇ ਨਾ ਮੈਂ ਇੰਨੇ ਦੁੱਖ ਸਹਾਰਦਾ । ੭੬ ।

(77)

**ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ ।**
**ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ । ੭੭ ।**

---

1. ਇਸ ਸਲੋਕ ਦੇ ਅੱਗੇ ਮਹਲੇ ਪੰਜਵੇਂ ਦਾ ਸਲੋਕ ਹੈ :

(75)

ਮ : ੫ : **ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ।**
**ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ । ੭੫ ।**

ਟੀਕਾ : ਹੇ ਫ਼ਰੀਦ ! ਖਾਲਕੁ (ਪਰਮਾਤਮਾ) ਖਲਕਤ (ਰਚਨਾ) ਵਿਚ ਵਿਆਪਕ ਹੈ ਤੇ ਖਲਕਤ ਪਰਮਾਤਮਾ ਵਿਚ ਹੈ ।

ਸੋ ਕਿਸੇ ਨੂੰ ਮੰਦਾ ਨਹੀਂ ਕਿਹਾ ਜਾ ਸਕਦਾ (ਕਿਉਂਕਿ) ਉਸ ਤੋਂ ਬਿਨਾਂ ਕੋਈ ਨਹੀਂ ਹੈ (ਉਹ ਸਾਰਿਆਂ ਵਿਚ ਸਮਾਇਆ ਹੋਇਆ ਹੈ ।) । ੭੫ ।

ਪਦ-ਅਰਥ : ਚਬਣ—ਦੰਦ; ਚਲਣ—ਪੈਰ; ਰਤੰਨ—ਅੱਖਾਂ; ਸੁਣੀਅਰ—ਕੰਨ; ਬਹਿ ਗਏ—ਰਹਿ ਗਏ; ਹੇੜੇ—ਸਰੀਰ ਨੇ; ਮੁਤੀ—ਮਾਰੀ; ਜਾਨੀ—ਮੇਰੇ ਨਾਲ ਦੇ ਮਿੱਤਰ (ਅੰਗ)

ਟੀਕਾ : ਬੁਢੇਪਾ ਆਉਣ ਤੇ ਦੰਦ, ਪੈਰ, ਅੱਖਾਂ ਤੇ ਸੁਣਨ ਵਾਲੇ ਕੰਨ ਰਹਿ ਗਏ।
ਸਰੀਰ ਨੇ ਢਾਹ ਮਾਰੀ ਕਿ ਮੇਰੇ ਮਿੱਤਰ (ਅੰਗ) (ਜਿਨ੍ਹਾਂ ਤੇ ਮੈਨੂੰ ਮਾਣ ਸੀ) ਤੁਰ ਗਏ (ਕੰਮ ਦੇਣੋਂ ਰਹਿ ਗਏ)। ੭੭।

(78)

**ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ।**
**ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ। ੭੮।**

ਪਦ-ਅਰਥ : ਮਨਿ—ਮਨ ਵਿਚ; ਨ ਹਢਾਇ—ਨਾ ਆਉਣ ਦੇ; ਦੇਹੀ—ਸਰੀਰ।

ਟੀਕਾ : ਹੇ ਫ਼ਰੀਦ ! ਬੁਰੇ ਪੁਰਸ਼ ਨਾਲ ਵੀ ਭਲਾਈ ਕਰ ਤੇ ਮਨ ਵਿਚ ਕਿਸੇ ਤਰ੍ਹਾਂ ਦਾ ਗੁੱਸਾ ਨਾ ਲਿਆ।
(ਇਸ ਤਰ੍ਹਾਂ ਕਰਨ ਨਾਲ) ਤੇਰੇ ਸਰੀਰ ਨੂੰ ਕੋਈ ਰੋਗ ਨਹੀਂ ਲਗੇਗਾ ਤੇ ਤੈਨੂੰ ਹਰੇਕ ਪਦਾਰਥ ਦੀ ਪ੍ਰਾਪਤੀ ਹੋਵੇਗੀ। ੭੮।

(79)

**ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ।**
**ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ। ੭੯।**

ਪਦ-ਅਰਥ : ਪੰਖ—ਜਿੰਦ; ਦੁਨੀ—ਦੁਨੀਆਂ; ਸੁਹਾਵਾ—ਸੋਹਣਾ; ਨਉਬਤਿ—ਨਗਾਰਾ (ਮੌਤ ਦਾ); ਸੁਬਹੁ ਸਿਉ—ਸਵੇਰ ਹੋਣ ਤੇ; ਸਾਜੁ—ਤਿਆਰੀ।

ਟੀਕਾ : ਹੇ ਫ਼ਰੀਦ ! ਜਿੰਦ (ਪੰਛੀ) ਪਰਾਹੁਣੀ ਹੈ ਤੇ ਇਹ ਜਗਤ ਸੋਹਣਾ ਬਾਗ ਹੈ।
(ਉਮਰ ਰੂਪ ਰਾਤ ਮੁਕਣ ਤੇ ਮੌਤ ਦਾ) ਧੌਂਸਾ ਸਵੇਰ ਹੋਣ ਤੇ ਵਜਿਆ ਹੈ ਤੇ (ਹੇ ਜਿੰਦ ! ਤੂੰ) ਤੁਰਨ ਦੀ ਤਿਆਰੀ ਕਰ। ੭੯।

(80)

**ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ।**
**ਜਿੰਨ੍ਹ ਨੈਣ ਨੀਂਦ੍ਰਾਵਲੇ ਤਿੰਨ੍ਹਾ ਮਿਲਣੁ ਕੁਆਉ। ੮੦।**

ਪਦ-ਅਰਥ : ਕਥੂਰੀ—ਕਸਤੂਰੀ; ਭਾਉ—ਹਿੱਸਾ; ਨੀਂਦ੍ਰਾਵਲੇ—ਨੀਂਦ ਵਿਚ ਘੁਟੀਆਂ; ਕੁਆਉ—ਕਿਵੇਂ, ਕਿਥੋਂ।

ਟੀਕਾ : ਹੇ ਫ਼ਰੀਦ ! ਰਾਤ ਵੇਲੇ ਨਾਮ ਰੂਪੀ ਕਸਤੂਰੀ ਵੰਡੀ ਜਾਂਦੀ ਹੈ, ਸੁੱਤੇ ਹੋਇਆ ਨੂੰ ਉਸ ਦਾ ਹਿੱਸਾ ਨਹੀਂ ਮਿਲਦਾ।
ਜਿਨ੍ਹਾਂ ਦੀਆਂ ਅੱਖਾਂ ਉਨੀਂਦਰੀਆਂ ਹਨ, ਉਨ੍ਹਾਂ ਨੂੰ ਇਹ ਹਿੱਸਾ ਕਿਵੇਂ ਪ੍ਰਾਪਤ ਹੋ ਸਕਦਾ ਹੈ ? । ੮੦।

(81)[1]

**ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ।**
**ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ। ੮੧।**

---

1. ਇਸ ਸਲੋਕ ਦ ਨਾਲ ਮਹਲੇ ਪੰਜਵੇਂ ਦੇ ਦੋ ਸਲੋਕ ਹਨ : (ਬਾਕੀ ਦੇਖੋ ਸਫ਼ਾ 53 ਤੇ)

ਪਦ-ਅਰਥ : ਮੁਝ ਕੂ—ਮੈਨੂੰ; ਸਬਾਇਐ ਜਗਿ—ਸਾਰੇ ਜਗਤ ਵਿਚ; ਉਚੇ ਚੜਿ ਕੇ—ਉੱਚੀ ਦ੍ਰਿਸ਼ਟੀ ਨਾਲ; ਘਰਿ ਘਰਿ—ਹਰੇਕ ਘਰ ਵਿਚ; ਏਹਾ—ਏਹੋ; ਅੱਗ—ਦੁੱਖ ਰੂਪ ਅੱਗ ।

ਟੀਕਾ : ਹੇ ਫ਼ਰੀਦ ! ਮੈਂ ਸਮਝਿਆ ਕਿ ਦੁੱਖ ਮੈਨੂੰ ਹੀ ਵਿਆਪ ਰਿਹਾ ਹੈ (ਪਰ ਅਸਲ ਵਿਚ) ਸਾਰਾ ਜਗਤ ਹੀ ਇਸ ਦੀ ਲਪੇਟ ਵਿਚ ਹੈ ।
ਉੱਚੀ ਦ੍ਰਿਸ਼ਟੀ ਕਰਨ ਤੇ ਪਤਾ ਲਗਾ ਕਿ ਇਹ ਅੱਗ ਤਾਂ ਹਰੇਕ ਘਰ ਵਿਚ ਹੈ ।੮੧।

(84)

**ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ ।**
**ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ । ੮੪ ।**

ਪਦ-ਅਰਥ : ਕੰਧੀ—ਕੰਢਾ, ਕਿਨਾਰਾ; ਵਹਣ—ਹੇ ਦਰਿਆ ਦੇ ਵਹਣ; ਤਉ—ਤੂੰ; ਤਿਦਾਊ—ਉਧਰ; ਗੰਉ ਕਰੇ—ਰੁਖ ਕਰਦਾ ਹੈ, ਤੁਰਦਾ ਹੈ ।

ਟੀਕਾ : ਹੇ ਦਰਿਆ ਦੇ ਵਹਿਣ ! ਤੂੰ ਕੰਢੇ ਨਾ ਢਾਹ (ਇਸ ਕਰਮ ਲਈ) ਤੂੰ ਵੀ ਦੇਣਦਾਰ ਹੈਂ । (ਪਰ ਵਹਿਣ ਦਾ ਕੀ ਦੋਸ਼ ਹੈ) ਜਿਧਰ ਰੱਬ ਦੀ ਰਜ਼ਾ ਹੁੰਦੀ ਹੈ ਵਹਣ ਤਾਂ ਉਧਰ ਹੀ ਰੁੱਖ ਕਰਦਾ ਹੈ । ੮੪ ।

(85)

**ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ ।**
**ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ । ੮੫ ।**

ਪਦ-ਅਰਥ : ਡੁਖਾ ਸੇਤੀ—ਦੁੱਖਾਂ ਨਾਲ; ਸੂਲਾਂ ਸੇਤੀ—ਚੋਭਾਂ ਨਾਲ; ਪਾਤਣੀ—ਮਲਾਹ; ਬੇੜਾ—ਜ਼ਿੰਦਗੀ ਰੂਪ ਬੇੜਾ; ਕਪਰ—ਲਹਿਰਾਂ; ਵਾਤਿ—ਮੂੰਹ ਵਿਚ ।

ਟੀਕਾ : ਹੇ ਫ਼ਰੀਦ ! (ਮਨੁੱਖ ਦਾ) ਦਿਨ ਦੁੱਖਾਂ ਵਿਚ ਬੀਤਦਾ ਹੈ ਤੇ ਰਾਤ ਸੂਲਾਂ ਭਰੇ ਫ਼ਿਕਰ ਵਿਚ ਲੰਘਦੀ ਹੈ ।

---

ਸਫ਼ਾ 52 ਦੀ ਬਾਕੀ

(82)

ਮ: ੫ : **ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ।**
**ਜੋ ਜਨ ਪੀਰਿ ਨਿਵਾਜਿਆ ਤਿੰਨ੍ਹਾ ਅੰਚ ਨਾ ਲਾਗ । ੮੨ ।**

ਟੀਕਾ : ਇਹ ਜਗਤ ਭੂਮੀ ਰੰਗਾਂ ਭਰੀ ਹੈ, ਸੋਹਾਵਣੀ ਹੈ, (ਜਗਤ ਦੁੱਖ ਦਾ ਘਰ ਨਹੀਂ) ਪਰ (ਨਾਲ ਹੀ) ਇਸ ਵਿਚ ਵਿਹੁ ਭਰੇ ਬੂਟੇ ਵੀ ਹਨ, ਪਰ ਜਿਨ੍ਹਾਂ ਨੂੰ ਸਤਿਗੁਰੂ ਨੇ ਨਿਵਾਜਿਆ ਹੈ ਉਨ੍ਹਾਂ ਨੂੰ ਇਸ ਅੱਗ ਦਾ ਸੇਕ ਨਹੀਂ ਪਹੁੰਚਦਾ । ੮੨ ।

(83)

ਮ: ੫ : **ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ।**
**ਵਿਰਲੇ ਕੇਈ ਪਾਈਅਨਿ ਜਿੰਨ੍ਹਾ ਪਿਆਰੇ ਨੇਹ । ੮੩ ।**

ਟੀਕਾ : ਹੇ ਫ਼ਰੀਦ ! ਸੁਹਣੀ ਲੰਮੀ ਉਮਰ ਤੇ ਨਾਲ ਮਨੁੱਖੀ ਦੇਹ ਪ੍ਰਾਪਤ ਹੋਣੇ ਦੇ ਬਾਵਜੂਦ, ਵਿਰਲੇ ਹੀ ਅਜੇਹੇ ਮਿਲਦੇ ਹਨ, ਜਿਨ੍ਹਾਂ ਦਾ ਰੱਬ ਨਾਲ ਪਿਆਰ ਹੁੰਦਾ ਹੈ । ੮੩ ।

(ਸੰਸਾਰ ਸਾਗਰ ਦੇ) ਕੰਢੇ ਖੜਾ (ਗੁਰੂ) ਮਲਾਹ ਪੁਕਾਰ ਪੁਕਾਰ ਕੇ ਕਹਿੰਦਾ ਹੈ (ਕਿ ਹੇ ਮਨੁੱਖ ਤੇਰਾ) ਜ਼ਿੰਦਗੀ ਦਾ ਬੇੜਾ ਲਹਿਰਾਂ ਦੇ ਮੂੰਹ ਵਿਚ ਹੈ (ਇਸ ਲਈ ਬੰਦਗੀ ਕਰ) । ੮੫ ।

(86)

**ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ ।**
**ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ । ੮੬ ।**

**ਪਦ-ਅਰਥ :** ਲੰਮੀ ਨਦੀ—ਜ਼ਿੰਦਗੀ ਰੂਪ ਲੰਮੀ ਨਦੀ; ਕੰਧੀ—ਕਿਨਾਰੇ; ਕੇਰੈ ਹੇਤਿ—ਡੇਗਣ ਖ਼ਾਤਰ; ਕਪਰੁ—ਲਹਿਰਾਂ ਦਾ ਘੁੰਮਣਘੇਰ; ਪਾਤਣ—ਮਲਾਹ (ਗੁਰੂ); ਸੁਚੇਤ—ਖ਼ਬਰਦਾਰ, ਹੁਸ਼ਿਆਰ ।

**ਟੀਕਾ :** ਉਮਰ ਦੀ ਨਦੀ ਚੁਪੀਤੀ ਸਰੀਰ ਰੂਪੀ ਕੰਢੇ ਨੂੰ ਡੇਗਣ ਹਿਤ ਵਗ ਰਹੀ ਹੈ । ਪਰ, ਜ਼ਿੰਦਗੀ ਰੂਪ ਬੇੜੇ ਦਾ ਘੁੰਮਣਘੇਰ ਕੀ ਵਿਗਾੜ ਸਕਦਾ ਹੈ, ਜੇ ਉਸਦਾ ਮਲਾਹ ਖ਼ਬਰਦਾਰ (ਸੁਚੇਤ) ਰਹੇ । ੮੬ ।

(87)

**ਫਰੀਦਾ ਗਲੀ ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾਂ ।**
**ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨ੍ਾ ਮਾ ਪਿਰੀ । ੮੭ ।**

**ਪਦ-ਅਰਥ :** ਗਲੀ—ਗੱਲਾਂ ਨਾਲ. ਕਹਿਣ ਨੂੰ; ਢੂੰਢੇਦੀ—ਲੱਭਣ ਤੇ; ਨਾ ਲਹਾਂ—ਨਹੀਂ ਮਿਲਦਾ; ਮਾਂਲੀਹ—ਸੁੱਕੇ ਗੋਹੇ ਦੀ ਮਲੀਹ; ਕਾਰਣਿ—ਲਈ; ਤਿੰਨ੍ਾ—ਉਨ੍ਹਾਂ; ਮਾ—ਮੈਂ; ਪਿਰੀ—ਪਿਆਰੇ, ਚੰਗੇ ।

**ਟੀਕਾ :** ਹੇ ਫ਼ਰੀਦ ! ਕਹਿਣ ਨੂੰ ਵੀਹ ਮਿੱਤਰ ਹੋਣਗੇ, ਪਰ ਢੂੰਢਣ ਤੇ ਇਕ ਵੀ (ਅਸਲ ਮਿੱਤਰ) ਨਹੀਂ ਮਿਲਦਾ ।
ਮੈਂ ਉਸ ਪਿਆਰੇ (ਅਸਲ ਮਿੱਤਰ) ਦੀ ਖ਼ਾਤਰ ਗੋਹੇ ਦੀ ਮਲੀਹ ਵਾਂਗ ਧੁੱਖ ਰਿਹਾ ਹਾਂ । ੮੭ ।

(88)

**ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ ।**
**ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ । ੮੮ ।**

**ਪਦ-ਅਰਥ :** ਭਉਕਣਾ—ਭਉਂਕਾ; ਨਿਤ ਨਿਤ—ਰੋਜ਼ ਰੋਜ਼; ਕਉਣੁ—ਕਿਹੜਾ; ਕਿਤੀ—ਕਿਤਨੀ ਵੀ; ਪਉਣੁ—ਹਵਾ, ਮੰਗਾਂ, ਖਾਹਸ਼ ਰੂਪ ਹਵਾ ।

**ਟੀਕਾ :** ਹੇ ਫ਼ਰੀਦ ! ਇਹ ਸਰੀਰ ਤਾਂ ਭਉਂਕਾ ਹੈ (ਪਦਾਰਥਕ ਮੰਗਾਂ ਮੰਗਦਾ ਰਹਿੰਦਾ ਹੈ) ਤੇ ਇਸ ਖ਼ਾਤਰ ਰੋਜ਼ ਰੋਜ਼ ਕਉਣ ਦੁਖੀ ਹੋਵੇ ।
ਮੈਂ ਤਾਂ ਕੰਨਾਂ ਵਿਚ ਬੁਜੇ ਦੇਈ ਰਖਾਂਗਾ ਭਾਵੇਂ ਕਿੰਨੀ ਵੀ (ਖਾਹਸ਼ਾਂ ਰੂਪ) ਹਨ੍ਹੇਰੀ ਚਲਦੀ ਰਹੇ (ਮੈਂ ਇਕ ਵੀ ਨਹੀਂ ਸੁਣਾਂਗਾ) । ੮੮ ।

(89)

**ਫਰੀਦਾ ਰਬ ਖਜੂਰੀ ਪਕੀਆਂ ਮਾਖਿਆ ਨਈ ਵਾਹੰਨਿ੍ ।**
**ਜੋ ਜੋ ਵੰਞੈ ਡੀਹੜਾ ਸੋ ਉਮਰ ਹਥ ਪਵੰਨਿ । ੮੯ ।**

**ਪਦ-ਅਰਥ :** ਮਾਖਿਆ—ਮਾਖਿਉ, ਸ਼ਹਿਦ; ਨਈ—ਨਦੀਆਂ; ਵਾਹੰਨ੍ਹਿ—ਵਗਦੀਆਂ ਹਨ; ਵੰਞੈ—ਗੁਜ਼ਰਦਾ; ਡੀਹੜਾ—ਦਿਨ; ਸੋ—ਉਸ ਨਾਲ; ਪਵੰਨਿ—ਪੈ ਰਹੇ ਹਨ ।

**ਟੀਕਾ :** ਹੇ ਫ਼ਰੀਦ ! ਰੱਬ ਦੀਆਂ ਖਜੂਰਾਂ ਪਕੀਆਂ ਹਨ ਤੇ ਮਾਖਿਓਂ ਦੀਆਂ ਨਦੀਆਂ ਵਗਦੀਆਂ ਹਨ । (ਇਨ੍ਹਾਂ ਬਹਿਸ਼ਤੀ ਚੀਜ਼ਾਂ ਦੀ ਪ੍ਰਾਪਤੀ ਇਸੇ ਸਮੇਂ ਹੋ ਸਕਦੀ ਹੈ ।)

ਪਰ ਜਿਹੜਾ ਦਿਨ ਗੁਜ਼ਰਦਾ ਹੈ ਉਸ ਨਾਲ ਉਮਰ ਨੂੰ ਹੱਥ ਪੈ ਰਹੇ ਹਨ ।

(ਭਾਵ : ਉਮਰ ਲੰਘ ਰਹੀ ਹੈ, ਸੋ ਹੇ ਜੀਵ ! ਤੂੰ ਰੱਬੀ ਖਜੂਰਾਂ ਤੇ ਮਾਖਿਓਂ ਦਾ ਰਸ ਮਾਣਨ ਲਈ ਵੇਲਾ ਸੰਭਾਲ) । ੮੯ ।

(90)

**ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ।**
**ਅਜੈ ਸੁ ਰਬੁ ਨਾ ਬਾਹੁੜਿਓ ਦੇਖੁ ਬੰਦੇ ਕੇ ਭਾਗ । ੯੦ ।**

**ਪਦ-ਅਰਥ :** ਥੀਆ—ਹੋ ਗਿਆ; ਖੂੰਡਹਿ—ਠੂੰਗ ਰਹੇ ਹਨ; ਕਾਗ—ਕਾਂ; ਬਾਹੁੜਿਓ—ਮਿਲਿਆ ।

**ਟੀਕਾ :** ਹੇ ਫ਼ਰੀਦ ! (ਭਗਤੀ ਸਾਧਨਾਂ ਸਦਕਾ) ਸਰੀਰ ਸੁੱਕ ਕੇ ਪਿੰਜਰ ਹੋ ਗਿਆ ਹੈ ਤੇ ਸੁਕੀਆਂ ਤਲੀਆਂ ਵਿਚ (ਮੈਨੂੰ ਮਰਿਆ ਜਾਣ ਕੇ) ਕਾਂ ਠੂੰਗੇ ਮਾਰ ਰਹੇ ਹਨ । ਪਰ ਅਜੇ ਵੀ ਰੱਬ ਨੇ ਮਿਹਰ ਨਹੀਂ ਕੀਤੀ ਤੇ ਬਹੁੜਿਆ ਨਹੀਂ; ਵੇਖੋ, ਮੈਂ ਬੰਦੇ ਦੀ ਕਿਸਮਤ । ੯੦ ।

(91)

**ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ।**
**ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ । ੯੧ ।**

**ਪਦ-ਅਰਥ :** ਕਰਗ—ਪਿੰਜਰ; ਢੰਢੋਲਿਆ—ਫੋਲ ਮਾਰਿਆ; ਸਗਲਾ—ਸਾਰਾ; ਮਤਿ—ਨਾ ।

**ਟੀਕਾ :** ਕਾਵਾਂ ਨੇ ਸਾਰਾ ਪਿੰਜਰ ਫੋਲ ਮਾਰਿਆ ਹੈ ਤੇ ਸਾਰਾ ਮਾਸ ਖਾ ਲਿਆ ਹੈ । (ਹੇ ਕਾਵੋਂ) ਮੇਰੇ ਇਨ੍ਹਾਂ ਦੋਹਾਂ ਨੈਣਾਂ ਨੂੰ ਨਾ ਛੇੜਿਓ (ਕਿਉਂਕਿ) ਇਨ੍ਹਾਂ ਨਾਲ ਮੈਨੂੰ ਆਪਣਾ ਪਿਰ ਦੇਖਣ ਦੀ ਅਜੇ ਆਸ ਹੈ । ੯੧ ।

(92)

**ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ ।**
**ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ । ੯੨ ।**

**ਪਦ-ਅਰਥ :** ਚੂੰਡਿ—ਤਰੁੰਡ; ਬਸੈ—ਵਸ ਲਗਣਾ; ਉਡਰਿ—ਉਡ ਜਾ; ਤਿਦੂ—ਤਿਸ ਵਿਚੋਂ (ਸਰੀਰ) ।

**ਟੀਕਾ :** ਹੇ ਕਾਗ ! ਪਿੰਜਰ ਨੂੰ ਨਾ ਤਰੁੰਡ, ਜੇ ਤੇਰਾ ਵਸ ਲਗਦਾ ਈ ਤਾਂ ਉੱਡ ਜਾ । ਜਿਸ ਪਿੰਜਰ ਵਿਚ ਮੇਰਾ ਸਹੁ ਪਰਮਾਤਮਾ ਵੱਸ ਰਿਹਾ ਹੈ ਉਸ ਵਿਚੋਂ ਮਾਸ ਨਾ ਖਾਹ । ੯੨ ।

(93)

**ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ।**
**ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ । ੯੩ ।**

**ਪਦ-ਅਰਥ :** ਗੋਰ—ਕਬਰ; ਸਡੁ ਕਰੇ—ਆਵਾਜ਼ ਦੇ ਰਹੀ ਹੈ; ਨਿਘਰਿਆ—ਬੇਘਰ; ਸਰਪਰ—ਅੰਤ ਨੂੰ, ਜ਼ਰੂਰ ਹੀ; ਮੈਥੈ—ਮੇਰੇ ਕੋਲ; ਨਾ ਡਰਿਆਹੁ—ਡਰ ਨਾ ।

**ਟੀਕਾ :** ਹੇ ਫ਼ਰੀਦ ! ਕਬਰ ਵਿਚਾਰੀ ਆਵਾਜ਼ ਦੇ ਰਹੀ ਹੈ ਕਿ ਹੇ ਨਿਘਰੇ ਮਨੁੱਖ ਆਪਣੇ ਅਸਲੀ ਘਰ (ਕਬਰ) ਵਿਚ ਆ ਜਾਹ ।

ਅੰਤ ਨੂੰ ਤੂੰ ਇਥੇ ਹੀ ਆਉਣਾ ਹੈ, ਸੋ ਮਰਣ ਤੋਂ ਡਰ ਨਾ । ੯੩ ।

(94)

**ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ ।**
**ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ । ੯੪ ।**

**ਪਦ-ਅਰਥ :** ਏਨੀ ਲੋਇਣੀ—ਇਨ੍ਹਾਂ ਅੱਖਾਂ ਨਾਲ; ਕੇਤੀ—ਕਿੰਨੀ ।

**ਟੀਕਾ :** ਇਨ੍ਹਾਂ ਅੱਖਾਂ ਦੇ ਦੇਖਦਿਆਂ ਦੇਖਦਿਆਂ ਕਿੰਨੀ ਲੁਕਾਈ ਇਥੋਂ (ਮਰ ਕੇ) ਤੁਰ ਗਈ ਹੈ ।

ਹੇ ਫ਼ਰੀਦ ! ਲੋਕਾਂ ਨੂੰ ਆਪੋ ਧਾਪ (ਦੁਨਿਆਵੀ ਪਦਾਰਥਾਂ ਦੀ ਪ੍ਰਾਪਤੀ ਦੀ ਧੁਨ ਲਗੀ ਹੈ) ਪਈ ਹੈ ਤੇ ਮੈਨੂੰ ਆਪਣਾ ਫ਼ਿਕਰ ਖਾਈ ਜਾ ਰਿਹਾ ਹੈ (ਪਰਮਾਰਥ ਦਾ) । ੯੪ ।

(95)

**ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ।**
**ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ । ੯੫ ।**

**ਪਦ-ਅਰਥ :** ਆਪ—ਆਪੇ ਨੂੰ; ਮੈ—ਮੈਨੂੰ (ਭਾਵ-ਰੱਬ ਨੂੰ)

**ਟੀਕਾ :** ਜੇ ਤੂੰ ਆਪਾ ਸੁਆਰ ਲਵੇਂ ਤਾਂ ਮੈਨੂੰ (ਰੱਬ ਨੂੰ) ਮਿਲ ਪਵੇਂ ਤਾਂ ਇਸ ਮਿਲਣ ਨਾਲ ਤੈਨੂੰ ਸੁੱਖ ਪ੍ਰਾਪਤ ਹੋਵੇਗਾ (ਭਟਕਣ ਤੋਂ ਬਚਿਆ ਰਹੇਂਗਾ ।)

ਹੇ ਫ਼ਰੀਦ ! ਜੇ ਤੂੰ ਮੇਰਾ ਹੋ ਕੇ ਰਹੇਂਗਾ ਤਾਂ ਸਾਰਾ ਜਗਤ ਤੇਰਾ ਬਣ ਜਾਏਗਾ ।੯੫।

(96)

**ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ ।**
**ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ । ੯੬ ।**

**ਪਦ-ਅਰਥ :** ਕੰਧੀ—ਕਿਨਾਰੇ; ਕਿਚਰਕੁ—ਕਿੰਨੀ ਕੁ ਦੇਰ ਤੱਕ; ਧੀਰੁ—ਧੀਰਜ; ਨੀਰੁ—ਪਾਣੀ ।

**ਟੀਕਾ :** ਕਿਨਾਰੇ ਉਤਲਾ ਰੁੱਖ ਕਿੰਨੀ ਕੁ ਦੇਰ ਧਰਵਾਸ ਬੰਨ੍ਹ ਸਕੇਗਾ (ਆਖਰ ਉਸ ਨੇ ਡਿੱਗ ਪੈਣਾ ਹੈ ।)

(ਅੰਤਲੀ ਉਮਰੇ ਪੁਜਿਆ ਮਨੁੱਖ ਕਿੰਨੀ ਕੁ ਦੇਰ ਤੱਕ ਤਗ ਸਕਦਾ ਹੈ ।)

ਹੇ ਫ਼ਰੀਦ ! ਕੱਚੇ ਭਾਂਡੇ ਵਿਚ ਪਾਣੀ ਕਿੰਨਾ ਕੁ ਚਿਰ ਠਹਿਰ ਸਕਦਾ ਹੈ ? । ੯੬ ।

(97)

**ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ ।**
**ਗੋਰਾਂ ਸੇ ਨਿਮਾਣੀਆਂ ਬਹਸਨਿ ਰੂਹਾਂ ਮਲਿ ।**
**ਆਖੀਂ ਸੇਖਾਂ ਬੰਦਗੀ ਚਲਣੁ ਅਜੁ ਕਿ ਕਲਿ । ੯੭ ।**

**ਪਦ-ਅਰਥ :** ਨਿਸਖਣ—ਸਖਣੇ; ਤਲਿ—ਧਰਤੀ ਵਿਚ; ਗੋਰਾਂ—ਕਬਰਾਂ; ਬਹਸਨਿ—ਬੈਠਣਗੀਆਂ ।

**ਟੀਕਾ :** ਹੇ ਫ਼ਰੀਦ ! (ਮੌਤ ਦਾ ਬੁਲਾਵਾ ਆਉਣ ਤੇ) ਮਹਲ ਮਾੜੀਆਂ ਸਖਣੇ ਹੀ ਰਹਿ ਗਏ ਤੇ ਧਰਤੀ ਤੇ ਵਾਸ ਕਰਨਾ ਪੈ ਗਿਆ ।
ਨਿਮਾਣੀਆਂ ਰੂਹਾਂ ਕਬਰਾਂ ਮਲ ਕੇ ਬਹਿ ਰਹਿਣਗੀਆਂ ।
ਸ਼ੇਖ ਫ਼ਰੀਦ ਜੀ ਕਹਿੰਦੇ ਹਨ ਕਿ ਹੇ ਭਾਈ ! ਰੱਬ ਦੀ ਬੰਦਗੀ ਕਰੋ, ਕਿਉਂਕਿ (ਇਨ੍ਹਾਂ ਮਹਲਾਂ ਤੋਂ) ਹਰੇਕ ਨੂੰ ਅਜ ਭਲਕ ਕੂਚ ਕਰਨਾ ਹੋਵੇਗਾ । ੯੭ ।

(98)

**ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰਿਆਵੈ ਢਾਹਾ ।**
**ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ ।**
**ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ ।**
**ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ । ੯੮ ।**

**ਪਦ-ਅਰਥ :** ਦਰੀਆਵੈ ਢਾਹਾ—ਦਰਿਆ ਦਾ ਕੰਢਾ; ਏਵੈ—ਇਸ ਤਰ੍ਹਾਂ; ਹੂਲ—ਰੌਲਾ; ਕਾਹਾਹਾ—ਹਾਹਾਕਾਰ; ਓਗਾਹ—ਗਵਾਹ ।

**ਟੀਕਾ :** ਹੇ ਫ਼ਰੀਦ ! ਮੌਤ ਦਾ ਬੰਨਾ ਇਸ ਤਰ੍ਹਾਂ ਦਿਸ ਰਿਹਾ ਹੈ ਜਿਵੇਂ ਦਰਿਆ ਦਾ ਕੰਢਾ ।
ਅਗਲੇ ਪਾਸੇ ਤਪਿਆ ਹੋਇਆ ਦੋਜ਼ਕ ਸੁਣਨ ਵਿਚ ਆ ਰਿਹਾ ਹੈ (ਜਿਥੇ) ਹਾਹਾਕਾਰ ਦਾ ਰੌਲਾ ਪੈ ਰਿਹਾ ਹੈ ।
ਕਈਆਂ ਨੂੰ ਤਾਂ (ਇਸ ਜ਼ਿੰਦਗੀ ਦੇ ਮਨੋਰਥ ਦੀ) ਸੋਝੀ ਆ ਗਈ ਹੈ ਪਰ ਕਈ ਬੇਪਰਵਾਹ ਫਿਰ ਰਹੇ ਹਨ ।
ਜਿਹੜੇ ਅਮਲ ਦੁਨੀਆਂ ਵਿਚ ਕੀਤੇ ਹਨ ਉਹ ਦਰਗਾਹ ਵਿਚ (ਮਨੁੱਖ ਦੇ) ਗਵਾਹ ਬਣਨਗੇ । ੯੮ ।

(99)

**ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ ।**
**ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ।**
**ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ।**
**ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ । ੯੯ ।**

**ਪਦ-ਅਰਥ :** ਕੰਨ੍ਹੈ—ਕੰਢੇ; ਕੇਲ—ਕਲੋਲ; ਹੰਝ—ਹੰਸ; ਅਚਿੰਤੇ—ਅਚਨਚੇਤ, ਅਚਾਨਕ; ਮਨਿ—ਮਨਿ ਵਿਚ; ਚੇਤੇਸਨਿ—ਯਾਦ ਵਿਚ ਸਨ; ਗਾਲੀ—ਗੱਲਾਂ ।

**ਟੀਕਾ :** ਹੇ ਫ਼ਰੀਦ ! ਦਰਿਆ ਦੇ ਕੰਢੇ ਬੈਠਾ ਬਗਲਾ (ਜੀਵ) (ਆਪਣੇ ਆਪ ਨੂੰ ਹੰਸ ਜਾਣ ਕੇ ਹੰਸਾਂ ਵਾਂਗ) ਕਲੋਲ ਕਰ ਰਿਹਾ ਸੀ ।

ਕਲੋਲ ਕਰ ਰਹੇ ਹੰਸ (ਬਗਲੇ) ਨੂੰ ਅਚਨਚੇਤ ਬਾਜ (ਮੌਤ ਦੇ ਦੂਤ) ਆ ਪੈਂਦੇ ਹਨ।

ਜਦੋਂ ਇਹ ਬਾਜ (ਮੌਤ ਦੇ ਦੂਤ) ਉਸ ਰੱਬ ਦੇ ਆ ਕੇ ਪੈਂਦੇ ਹਨ ਤਾਂ ਸਾਰੇ ਕਲੋਲ ਵਿਸਰ ਜਾਂਦੇ ਹਨ।

ਜੋ ਗੱਲਾਂ ਮਨ ਵਿਚ ਚੇਤੇ ਵੀ ਨਹੀਂ ਸਨ ਉਹ ਰੱਬ ਨੇ ਕਰ ਵਿਖਾਈਆਂ। ੯੯।

(100)

**ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ।**
**ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨ੍ਹਿ।**
**ਮਲਕਤ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ।**
**ਤਿਨਾ ਪਿਆਰਿਆ ਭਾਈਆਂ ਅਗੈ ਦਿਤਾ ਬੰਨ੍ਹਿ।**
**ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨ੍ਹਿ।**
**ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ। ੧੦੦।**

**ਪਦ-ਅਰਥ :** ਦੇਹੁਰੀ—ਦੇਹ, ਸਰੀਰ; ਵਤਿ—ਵੱਥ; ਆਸੂਣੀ—ਆਸ ਵਾਲੀ; ਮਲਕਲ ਮਉਤ--ਮੌਤ ਦਾ ਫਰਿਸ਼ਤਾ; ਕੰਨ੍ਹਿ—ਕੰਧੇ ਤੇ, ਮੋਢੇ ਤੇ।

**ਟੀਕਾ :** (ਮਨੁੱਖ ਦੀ) ਸਾਢੇ ਤਿੰਨਾਂ ਮਣਾਂ ਦੀ ਦੇਹ ਪਾਣੀ ਤੇ ਅੰਨ ਆਸਰੇ ਚਲਦੀ ਹੈ।
ਬੰਦਾ ਦੁਨੀਆਂ ਵਿਚ ਆਸ ਵਾਲੀ ਵੱਥ ਪੱਲੇ ਲੈ ਕੇ ਆਉਂਦਾ ਹੈ।
(ਪਰ ਮੁਹਲਤ ਪੁਗਣ ਤੇ) ਮੌਤ ਦਾ ਫਰਿਸ਼ਤਾ ਸਾਰੇ ਦਰਵਾਜੇ ਭੰਨ ਕੇ ਆ ਜਾਂਦਾ ਹੈ।
ਉਸ ਦੇ ਪਿਆਰੇ ਭਾਈ ਉਸ ਨੂੰ ਬੰਨ੍ਹ ਕੇ ਅੱਗੇ ਤੋਰ ਦਿੰਦੇ ਹਨ।
(ਹੇ ਭਾਈ ਵੇਖਹੁ ! ਹੁਣ ਉਹ ਬੰਦਾ) ਚਾਰ ਬੰਦਿਆਂ ਦੇ ਮੋਢਿਆਂ ਉੱਤੇ ਚੁੱਕਿਆ ਹੋਇਆ ਜਾ ਰਿਹਾ ਹੈ।
ਫ਼ਰੀਦ ਜੀ ਕਹਿੰਦੇ ਹਨ, ਦੁਨੀਆਂ ਵਿਚ ਰਹਿੰਦਿਆਂ ਬੰਦੇ ਨੇ ਜੋ ਅਮਲ ਕਮਾਏ ਹਨ, ਉਹ ਹੀ ਦਰਗਾਹ ਵਿਚ ਸਹਾਈ ਹੁੰਦੇ ਹਨ। ੧੦੦।

(101)

**ਫਰੀਦਾ ਹਉ ਬਲਿਹਾਰੀ ਤਿਨ੍ਹ ਪੰਖੀਆ ਜੰਗਲਿ ਜਿੰਨ੍ਹਾ ਵਾਸੁ।**
**ਕਕਰ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ। ੧੦੧।**

**ਪਦ-ਅਰਥ :** ਹਉ—ਮੈਂ; ਵਾਸੁ—ਰਿਹਾਇਸ਼; ਕਕਰੁ—ਕੰਕਰ, ਰੋੜੇ; ਥਲਿ—ਭੁਇੰ ਉੱਤੇ; ਪਾਸੁ—ਪਾਸਾ (ਰੱਬ ਵਾਲਾ)।

**ਟੀਕਾ :** ਹੇ ਫ਼ਰੀਦ ! ਮੈਂ ਉਨ੍ਹਾਂ ਪੰਛੀਆਂ ਤੋਂ ਕੁਰਬਾਨ ਜਾਂਦਾ ਹਾਂ ਜਿਨ੍ਹਾਂ ਦਾ ਵਾਸਾ ਜੰਗਲ ਵਿਚ ਹੈ। (ਜੋ) ਕੰਕਰ ਰੋੜੇ ਚੁਗਦੇ ਹਨ, ਭੁਇੰ ਤੇ ਵਸਦੇ ਹਨ ਤੇ ਰੱਬ ਦਾ ਆਸਰਾ ਨਹੀਂ ਛੱਡਦੇ। ੧੦੧।

(102)

**ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ।**
**ਚਾਰੇ ਕੁੰਡਾਂ ਢੂਢੀਆਂ ਰਹਣੁ ਕਿਥਾਊ ਨਾਹਿ। ੧੦੨।**

**ਪਦ-ਅਰਥ :** ਰੁਤਿ ਫਿਰੀ—ਰੁਤ ਬਦਲ ਗਈ; ਵਣੁ—ਜੰਗਲ; ਰਹਣੁ—ਥਿਰਤਾ; ਕਿਥਾਊ—ਕਿਤੇ ਵੀ।

**ਟੀਕਾ :** ਹੇ ਫ਼ਰੀਦ! ਰੁਤ ਬਦਲ ਗਈ ਹੈ ਤੇ ਜੰਗਲ ਦੇ ਰੁੱਖ ਕੰਬ ਰਹੇ ਹਨ, ਉਨ੍ਹਾਂ ਦੇ ਪੱਤੇ ਝੱੜ ਰਹੇ ਹਨ।

ਸਾਰੇ ਪਾਸੇ ਢੂੰਢ ਵੇਖੇ ਹਨ, ਕਿਤੇ ਵੀ ਥਿਰਤਾ ਨਹੀਂ ਹੈ। ੧੦੨।

(103)[1]

**ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ।**
**ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ। ੧੦੩।**

**ਪਦ-ਅਰਥ :** ਪਟੋਲਾ—ਰੇਸ਼ਮੀ ਬਸਤਰ; ਧਜ—ਲੀਰਾਂ।

**ਟੀਕਾ :** ਹੇ ਫ਼ਰੀਦ! ਮੈਂ ਪਟੋਲਾ ਪਾੜ ਕੇ ਲੀਰਾਂ ਲੀਰਾਂ ਕਰ ਦਿਆਂ ਤੇ ਮਾੜਾ ਜਿਹਾ ਕੰਬਲ ਉਪਰ ਲੈ ਲਵਾਂ।

ਜਿਸ ਵੇਸ ਵਿਚ ਮੈਨੂੰ ਸਹੁ ਮਿਲ ਪਵੇ ਮੈਂ ਉਹੋ ਵੇਸ ਧਾਰ ਲਵਾਂ। ੧੦੩।

(106)

**ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ।**
**ਐਥੇ ਦੁਖ ਘਣੇਰਿਆ ਅਗੈ ਠਉਰ ਨ ਠਾਉ। ੧੦੬।**

**ਪਦ-ਅਰਥ :** ਐਥੇ—ਇਸ ਜੀਵਨ ਵਿਚ; ਘਣੇਰਿਆ—ਬਹੁਤ; ਠਉਰ—ਟਿਕਾਣਾ; ਠਾਉ—ਥਾਂ।

**ਟੀਕਾ :** ਹੇ ਫ਼ਰੀਦ! ਤਿਨ੍ਹਾਂ ਦੇ ਮੂੰਹ ਡਰਾਉਣੇ ਹਨ ਜਿਨ੍ਹਾਂ ਨੂੰ ਪ੍ਰਭੂ ਦਾ ਨਾਮ ਵਿਸਰਿਆ ਹੈ। ਉਹ ਇਥੇ ਜ਼ਿੰਦਗੀ ਵਿਚ ਘਣੇ ਦੁਖ ਪਾਉਂਦੇ ਹਨ ਤੇ ਅੱਗੇ ਦਰਗਾਹ ਵਿਚ

---

1. ਇਸ ਸਲੋਕ ਦੇ ਨਾਲ ਇਕ ਮਹਲੇ ਤੀਜੇ ਦਾ ਸਲੋਕ ਹੈ :

(104)

ਮ: ੩ : **ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ।**
**ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ। ੧੦੪।**

**ਟੀਕਾ :** ਹੇ ਜੀਵ ਇਸਤਰੀ! ਤੂੰ ਕਾਹਦੇ ਲਈ ਪਟੋਲਾ ਪਾੜਦੀ ਹੈਂ ਤੇ ਮਾੜੀ ਜਿਹੀ ਕੰਬਲੀ ਪਹਿਨਦੀ ਹੈਂ। (ਕਿਉਂਕਿ) ਹੇ ਨਾਨਕ! ਜੇ ਨੀਅਤ ਪਵਿੱਤਰ ਹੋਵੇ ਤਾਂ ਘਰ ਵਿਚ ਬੈਠਿਆਂ ਹੀ ਸਹੁ ਮਿਲ ਸਕਦਾ ਹੈ। ੧੦੪।

ਇਸ ਤੋਂ ਅਗੇ ਮਹਲੇ ਪੰਜਵੇਂ ਦਾ ਸਲੋਕ ਹੈ :

(105)

ਮ: ੫ : **ਫਰੀਦਾ ਗਰਬੁ ਜਿਨਾ ਵਡਿਆਈਆ ਧਨਿ ਜੋਬਨਿ ਆਗਾਹ।**
**ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ। ੧੦੫।**

**ਟੀਕਾ :** ਜਿਨ੍ਹਾਂ ਨੂੰ ਦੁਨਿਆਵੀ ਵਡਿਆਈ ਦਾ ਹੰਕਾਰ ਤੇ ਧਨ ਜੋਬਨ ਦੀ ਬੇਅੰਤਤਾ ਦਾ ਮਾਣ ਰਿਹਾ ਹੈ, ਉਹ ਦੁਨੀਆਂ ਵਿਚੋਂ ਰੱਬ ਦੀ ਮਿਹਰ ਵਲੋਂ ਸੱਖਣੇ ਤੁਰ ਜਾਂਦੇ ਹਨ, ਜਿਵੇਂ ਮੀਂਹ ਪੈਣ ਤੇ ਟਿਬੇ ਖ਼ਾਲੀ ਰਹਿ ਜਾਂਦੇ ਹਨ। ੧੦੫।

ਵੀ ਉਨ੍ਹਾਂ ਨੂੰ ਕਿਸੇ ਥਾਂ ਟਿਕਾਣਾ ਨਸੀਬ ਨਹੀਂ ਹੁੰਦਾ । ੧੦੬ ।

(107)[1]

**ਫਰੀਦਾ ਪਿਛਲ ਰਾਤਿ ਨ ਜਾਗਓਹਿ ਜੀਵਦੜੋ ਮੁਇਓਹਿ ।**
**ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ । ੧੦੭ ।**

ਪਦ-ਅਰਥ : ਪਿਛਲ ਰਾਤਿ—ਪਿਛਲੀ ਰਾਤੇ, ਅੰਮ੍ਰਿਤ ਵੇਲੇ; ਜੀਵਦੜੋ—ਜਿਉਂਦਾ ਹੀ; ਮੁਇਓਹਿ—ਮੋਇਆ ਹੈ ।

1. ਅਗਲੇ ਚਾਰ ਸਲੋਕ ਮਹਲੇ ਪੰਜਵੇਂ ਦੇ ਹਨ :

(108)

ਮ: ੫ : **ਫਰੀਦਾ ਕੰਤੁ ਰੰਗਾਵਲਾ ਵਡਾ ਵੇਮੁਹਤਾਜੁ ।**
**ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ । ੧੦੮ ।**

ਟੀਕਾ : ਹੇ ਫ਼ਰੀਦ ! ਕੰਤ ਪ੍ਰਭੂ ਮੌਜਾਂ ਮਾਣਨ ਵਾਲਾ ਹੈ ਤੇ ਵੱਡਾ ਬੇ-ਮੁਹਤਾਜ ਹੈ ।
ਜੇ ਰੱਬ ਦੇ ਪ੍ਰੇਮ ਵਿਚ ਰਤੇ ਜਾਈਏ ਤਾਂ ਰੱਬ ਵਾਲਾ ਸੱਚਾ ਰੂਪ ਮਿਲ ਜਾਂਦਾ ਹੈ । ੧੦੮ ।

(109)

ਮ: ੫ : **ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ ।**
**ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ । ੧੦੯ ।**

ਟੀਕਾ : ਹੇ ਫ਼ਰੀਦ ! ਦੁੱਖ ਤੇ ਸੁੱਖ ਨੂੰ ਇਕ ਸਮਾਨ ਸਮਝ ਤੇ ਦਿਲ ਵਿਚੋਂ ਬੁਰੇ ਖ਼ਿਆਲ (ਪਾਪ) ਕੱਢ ਦੇਹ ।
ਜੋ ਪ੍ਰਭੂ ਨੂੰ ਭਾਉਂਦਾ ਹੈ ਉਸ ਨੂੰ ਭਲਾ ਕਰਕੇ ਜਾਣੇ ਤਾਂ ਤੈਨੂੰ ਰੱਬੀ ਦਰਬਾਰ ਲੱਭ ਪਵੇਗਾ । ੧੦੯ ।

(110)

ਮ: ੫ : **ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ ।**
**ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ ਸਾਰ । ੧੧੦ ।**

ਟੀਕਾ : ਹੇ ਫ਼ਰੀਦ ! ਦੁਨੀਆਂ ਦੇ ਲੋਕ ਮਾਇਆ ਵੱਸ ਹੋ ਕੇ ਕਰਮ ਕਰਦੇ ਹਨ ਤੇ ਤੂੰ ਵੀ ਇਹੋ ਕੁਝ ਕਰ ਰਿਹਾ ਹੈਂ ।
(ਕੇਵਲ) ਉਹੋ ਜੀਵ (ਇਸ ਮਾਇਆ ਦੁਆਰਾ) ਨਹੀਂ ਵਜਦਾ ਜਿਸ ਦੀ ਕਿ ਪ੍ਰਭੂ ਆਪ ਸੰਭਾਲ ਕਰਦਾ ਹੈ । ੧੧੦ ।

(111)

ਮ: ੫ : **ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ ।**
**ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ । ੧੧੧ ।**

ਟੀਕਾ : ਹੇ ਫ਼ਰੀਦ ! ਦਿਲ ਤਾਂ ਇਸ ਦੁਨੀਆਂ ਨਾਲ ਰੱਤਾ ਹੈ ਪਰ ਦੁਨੀਆਂ (ਦਾ ਮੋਹ) ਕਿਸੇ ਕੰਮ ਨਹੀਂ ।
ਫ਼ਕੀਰਾਂ ਵਾਲੀ ਰਹਿਣੀ ਔਖੀ ਹੈ ਜਿਹੜੀ ਕਿ ਪੂਰੇ (ਵੱਡੇ) ਕਰਮਾਂ ਨਾਲ ਹੀ ਨਸੀਬ ਹੁੰਦੀ ਹੈ । ੧੧੧ ।

ਟੀਕਾ : ਹੇ ਫ਼ਰੀਦ ! ਜੇ ਤੂੰ ਪਿਛਲੀ ਰਾਤੇ ਜਾਗਦਾ ਨਹੀਂ ਤਾਂ ਤੂੰ ਜੀਉਂਦਾ ਹੀ ਮਰਿਆ ਹੈਂ । ਭਾਵੇਂ ਤੂੰ ਤੇ ਰੱਬ ਨੂੰ ਵਿਸਾਰ ਦਿੱਤਾ ਹੈ ਪਰ ਰੱਬ ਨੇ ਤੈਨੂੰ ਨਹੀਂ ਵਿਸਾਰਿਆ (ਉਹ ਤੇਰੇ ਵੱਲ ਵੇਖ ਰਿਹਾ ਹੈ ।) । ੧੦੭ ।

(112)[1]

**ਪਹਿਲੇ ਪਹਿਰੈ ਫੁਲੜਾ ਫਲੁ ਭੀ ਪਛਾ ਰਾਤਿ ।**
**ਜੋ ਜਾਗੰਨਿ ਲਹੰਨਿ ਸੇ ਸਾਈ ਕੰਨੋ ਦਾਤਿ । ੧੧੨ ।**

ਪਦ-ਅਰਥ : ਫੁਲੜਾ—ਫੁਲ; ਪਛਾਰਾਤਿ—ਪਿਛਲੀ ਰਾਤ, ਅੰਮ੍ਰਿਤ ਵੇਲੇ; ਲਹੰਨਿ—ਲੈਂਦੇ ਹਨ, ਹਾਸਲ ਕਰਦੇ ਹਨ; ਕੰਨੋ—ਕੋਲੋਂ ।

ਟੀਕਾ : ਰਾਤ ਦੇ ਪਹਿਲੇ ਪਹਿਰ ਦੀ ਬੰਦਗੀ ਫੁਲ ਹੈ ਤੇ ਅੰਮ੍ਰਿਤ ਵੇਲੇ ਦੀ ਬੰਦਗੀ ਸਦਕਾ ਫਲ ਮਿਲਦਾ ਹੈ ।
ਜੋ ਜਾਗਦੇ ਹਨ ਉਹੋ ਪ੍ਰਭੂ ਮਾਲਕ ਪਾਸੋਂ (ਫਲ ਦੀ) ਦਾਤ ਹਾਸਲ ਕਰਦੇ ਹਨ । । ੧੧੨ ।

(114)

**ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ।**
**ਜਿਨਾ ਨਾਉ ਸੁਹਾਗਣੀ ਤਿਨ੍ਹਾ ਝਾਕ ਨ ਹੋਰ ॥ ੧੧੪ ।**

ਪਦ-ਅਰਥ : ਢੂਢੇਦੀਏ—ਭਾਲਣ ਵਾਲੀਏ; ਕੂ—ਨੂੰ; ਕੋਰ—ਕਸਰ, ਘਾਟ; ਝਾਕ—ਟੇਕ, ਤਕ ।

ਟੀਕਾ : ਹੇ ਸੁਹਾਗ ਨੂੰ ਭਾਲਣ ਵਾਲੀਏ ! ਤੇਰੇ ਵਿਚ ਕੋਈ ਕਸਰ ਹੈ (ਜਿਹੜਾ ਕਿ ਤੈਨੂੰ ਪਤੀ ਮਿਲਿਆ ਨਹੀਂ) ।
ਜਿਨ੍ਹਾਂ ਦਾ ਨਾਮ ਸੁਹਾਗਣ ਹੈ ਉਨ੍ਹਾਂ ਨੂੰ ਹੋਰ ਕਾਸੇ ਦੀ ਟੇਕ ਨਹੀਂ ਹੁੰਦੀ । (ਉਨ੍ਹਾਂ ਦਾ ਆਪਾ ਪਤੀ ਵਿਚ ਰਤਾ ਹੁੰਦਾ ਹੈ) । ੧੧੪ ।

(115)

**ਸਬਰ ਮੰਝਿ ਕਮਾਣ ਏ ਸਬਰੁ ਕਾ ਨੀਹਣੋ ।**
**ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ । ੧੧੫ ।**

---

1. ਸਲੋਕ 112 ਨਾਲ ਗੁਰੂ ਨਾਨਕ ਸਾਹਿਬ ਦਾ ਇਹ ਸਲੋਕ ਹੈ :

(113)

**ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ।**
**ਇਕਿ ਜਾਗੰਦੇ ਨਾ ਲਹਨਿ ਇਕਨ੍ਹਾ ਸੁਤਿਆ ਦੇਇ ਉਠਾਲਿ । ੧੧੩ ।**

ਟੀਕਾ : ਬਖ਼ਸ਼ਿਸ਼ਾਂ ਤਾਂ ਪਰਮਾਤਮਾ ਦੀਆਂ ਹਨ, ਉਸ ਨਾਲ ਕੀ ਜ਼ੋਰ ਚਲ ਸਕਦਾ ਹੈ ।
ਕਈ ਜਾਗਦੇ ਹੋਏ ਵੀ ਇਹ ਦਾਤ ਪ੍ਰਾਪਤ ਨਹੀਂ ਕਰ ਸਕਦੇ ਤੇ ਕਈਆਂ ਸੁਤਿਆਂ ਨੂੰ ਉਠਾਲ ਕੇ ਆਪ ਮਿਹਰ ਕਰ ਦਿੰਦਾ ਹੈ । ੧੧੩ ।
(ਨੋਟ : ਇਹ ਸਲੋਕ ਗੁਰੂ ਗ੍ਰੰਥ ਸਾਹਿਬ 'ਸਿਰੀ ਰਾਗ ਦੀ ਵਾਰ' ਵਿਚ ਮਹਲੇ ਪਹਿਲੇ ਦਾ ਕਰਕੇ ਵੀ ਦਿੱਤਾ ਹੋਇਆ ਹੈ—ਪੰਨਾ 83 ।)

ਪਦ-ਅਰਥ : ਮੰਝਿ—ਵਿਚ; ਨੀਹਣੋ—ਚਿੱਲਾ; ਸੰਦਾ—ਦਾ; ਖਾਲਕੁ—ਮਾਲਕ, ਪਰਮਾਤਮਾ; ਖਤਾ ਨ ਕਰੀ—ਖੁੰਝਣ ਨਹੀਂ ਦਿੰਦਾ, ਵਿਅਰਥ ਨਹੀਂ ਜਾਣ ਦਿੰਦਾ ।

ਟੀਕਾ : ਸਬਰ ਦੀ ਕਮਾਣ ਹੋਵੇ ਤੇ ਵਿਚ ਚਿੱਲਾ ਵੀ ਸਬਰ ਵਾਲਾ ਹੋਵੇ । ਸਬਰ ਦਾ ਤੀਰ ਹੋਵੇ ਤਾਂ ਮਾਲਕ ਐਸੇ ਜੀਵ ਦਾ ਨਿਸ਼ਾਨਾ ਵਿਅਰਥ ਨਹੀਂ ਜਾਣ ਦਿੰਦਾ । ੧੧੫ ।

(116)

**ਸਬਰ ਅੰਦਰਿ ਸਾਬਰੀ ਤਨੁ ਏਵੈ ਜਲੇਨਿ੍ ।**
**ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ । ੧੧੬ ।**

ਪਦ-ਅਰਥ : ਸਾਬਰੀ—ਸਬਰ ਵਾਲੇ; ਏਵੈ—ਇਸ ਤਰ੍ਹਾਂ; ਜਾਲੇਨਿ੍—ਜਾਲਦੇ ਹਨ (ਸਰੀਰਕ ਹਉ ।)

ਟੀਕਾ : ਸਬਰ ਵਾਲੇ ਸਬਰ ਵਿਚ ਰਹਿ ਕੇ ਤਨ ਨੂੰ (ਸਰੀਰਕ ਹਉ) ਸਾੜਦੇ ਹਨ । ਇਸ ਤਰ੍ਹਾਂ ਉਹ ਪ੍ਰਭੂ ਦੇ ਨੇੜੇ ਹੋ ਜਾਂਦੇ ਹਨ ਪਰ ਆਪਣਾ ਭੇਤ ਕਿਸੇ ਨੂੰ ਨਹੀਂ ਦਿੰਦੇ । ੧੧੬ ।

(117)

**ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ ।**
**ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ । ੧੧੭ ।**

ਪਦ-ਅਰਥ : ਸੁਆਉ—ਮਨੋਰਥ; ਦਿੜੁ ਕਰਹਿ—ਪੱਕਾ ਕਰੇਂ, ਧਾਰਨ ਕਰੇ; ਥੀਵਹਿ—ਹੋ ਜਾਵੇ; ਵਾਹੜਾ—ਨਿੱਕਾ ਨਾਲਾ ।

ਟੀਕਾ : ਇਹ ਸਬਰ ਜ਼ਿੰਦਗੀ ਦਾ ਮਨੋਰਥ ਹੈ, ਹੇ ਬੰਦੇ ! ਤੂੰ ਇਸ ਨੂੰ ਧਾਰਨ ਕਰ ਲਵੇਂ ਤਾਂ (ਇਸ ਸਦਕਾ) ਵਧ ਕੇ ਦਰਿਆ ਵਰਗਾ ਹੋ ਜਾਵੇਂਗਾ, ਪਰ ਘਟ ਕੇ ਨਿੱਕਾ ਨਾਲਾ ਨਹੀਂ ਹੋਵੇਂਗਾ । ੧੧੭ ।

(118)

**ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ ।**
**ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ । ੧੧੮ ।**

ਪਦ-ਅਰਥ : ਦਰਵੇਸੀ—ਫ਼ਕੀਰੀ; ਗਾਖੜੀ—ਔਖੀ; ਚੋਪੜੀ—ਉਪਰੋਂ ਚੰਗੀ, ਵਿਖਾਵੇ ਵਾਲੀ; ਇਕਨਿ ਕਿਨੈ—ਕਿਸੇ ਵਿਰਲੇ ਨੇ; ਦਰਵੇਸਾਵੀ—ਫ਼ਕੀਰਾਂ ਵਾਲੀ ।

ਟੀਕਾ : ਹੇ ਫ਼ਰੀਦ ! ਫ਼ਕੀਰੀ ਔਖੀ ਹੈ (ਤੇ ਮੇਰੀ) ਰੱਬ ਨਾਲ ਪ੍ਰੀਤ ਉਪਰੋਂ ਉਪਰੋਂ ਹੈ । ਫ਼ਕੀਰਾਂ ਵਾਲੀ ਜ਼ਿੰਦਗੀ (ਰੀਤ) ਕਿਸੇ ਵਿਰਲੇ ਨੇ ਕਮਾਈ ਹੈ । ੧੧੮ ।

(119)[1]

**ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍ ।**
**ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍ । ੧੧੯ ।**

1. ਇਸ ਦੇ ਨਾਲ ਮਹਲੇ ਪਹਿਲੇ ਦਾ ਸਲੋਕ ਹੈ :

(ਬਾਕੀ ਵੇਖੋ ਪੰਨਾ 63 ਤੇ)

**ਪਦ-ਅਰਥ :** ਤਨੂਰ—ਤੰਦੂਰ; ਜਿਉ—ਵਾਂਗ; ਜੁਲਾਂ—ਤੁਰਾਂ; ਮੂ—ਮੈਨੂੰ; ਪਿਰੀ—ਪਿਆਰੇ (ਰੱਬ); ਮਿਲੰਨ੍ਹ—ਮਿਲ ਪੈਣ ।

**ਟੀਕਾ :** ਤਨ ਤੰਦੂਰ ਵਾਂਗ ਤਪਦਾ ਹੈ ਤੇ ਹਡ ਬਾਲਣ ਵਾਂਗ ਬਲਦੇ ਹਨ ।
ਜੇ ਪੈਰਾਂ ਨਾਲ ਥੱਕ ਜਾਵਾਂ ਤੇ ਸਿਰ ਪਰਣੇ ਤੁਰ ਪਵਾਂ, ਜੇ ਮੈਨੂੰ ਪਿਆਰਾ ਰੱਬ ਮਿਲ ਪਵੇ । ੧੧੯ ।

(122)

**ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ ।**
**ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ । ੧੨੨ ।**

**ਪਦ-ਅਰਥ :** ਹੰਸਾ—ਉੱਚੇ ਭਗਤ ਜਨ; ਬਗ—ਸੰਸਾਰੀ ਸਾਕਤ ਜਨ; ਬਪੁੜੇ—ਵਿਚਾਰੇ; ਤਲਿ—ਹੇਠਾਂ ।

**ਟੀਕਾ :** ਹੰਸਾਂ (ਭਗਤ ਜਨਾਂ) ਨੂੰ ਤਰਦਿਆਂ (ਸੰਸਾਰ ਵਿਚ ਨਿਰਲੇਪ ਵਿਚਰਦਿਆਂ) ਵੇਖ ਕੇ ਬਗਲਿਆਂ (ਸਾਕਤ ਜਨਾਂ) ਨੂੰ ਵੀ ਤਰਨ ਦਾ ਚਾਉ ਆ ਗਿਆ ਹੈ ।
ਪਰ ਵਿਚਾਰੇ ਬਗਲੇ ਸਿਰ ਥਲੇ ਤੇ ਪੈਰ ਉੱਤੇ ਹੋ ਕੇ (ਮੂੰਧੇ ਮੂੰਹ) ਬੁਰੀ ਤਰ੍ਹਾਂ ਡੁੱਬ ਮਰੇ । ੧੨੨ ।

(123)[1]

**ਮੈ ਜਾਣਿਆ ਵਡਹੰਸੁ ਹੈ ਤਾਂ ਮੈਂ ਕੀਆ ਸੰਗੁ ।**
**ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ । ੧੨੩ ।**

---

(ਸਫ਼ਾ 62 ਦਾ ਬਾਕੀ)

(120)

**ਤਨੁ ਨ ਤਪਾਇ ਤਨੂਰ ਜਿਉਂ ਬਾਲਣੁ ਹਡ ਨ ਬਾਲਿ ।**
**ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ । ੧੨੦ ।**

**ਟੀਕਾ :** ਤਨ ਨੂੰ ਤੰਦੂਰ ਵਾਂਗ ਨ ਤਪਾ ਤੇ ਹਡਾਂ ਨੂੰ ਬਾਲਣ ਵਾਂਗ ਨਾ ਬਾਲ ।
ਤੇਰੇ ਸਿਰ ਤੇ ਪੈਰਾਂ ਨੇ ਕੀਹ ਵਿਗਾੜਿਆ ਹੈ । (ਪਰਮਾਤਮਾ ਤੇਰੇ ਅੰਦਰ ਹੈ)
ਪਰਮਾਤਮਾ ਨੂੰ ਆਪਣੇ ਅੰਦਰ ਵੇਖ । ੧੨੦ ।

ਮਹਲੇ ਚੌਥੇ ਦਾ ਸਲੋਕ ਹੈ : ਵੇਖੋ ਪੰਨਾ 1318

(121)

**ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ ।**
**ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ । ੧੨੧ ।**

**ਟੀਕਾ :** ਮੈਂ ਆਪਣੇ ਸਜਣ ਨੂੰ ਢੂੰਢ ਰਹੀ ਹਾਂ (ਪਰ) ਸਜਣ ਤਾਂ ਮੇਰੇ ਨਾਲ ਹੈ (ਮੇਰੇ ਅੰਦਰ ਵੱਸ ਰਿਹਾ ਹੈ) ।
ਹੇ ਨਾਨਕ ! ਉਸ ਅਲੱਖ ਨੂੰ ਲਖਿਆ ਨਹੀਂ ਜਾ ਸਕਦਾ, ਗੁਰੂ ਉਸ ਦੀ ਸੋਝੀ ਕਰਾ ਦਿੰਦਾ ਹੈ । ੧੨੧ ।

1. ਅਗਲਾ ਸਲੋਕ ਮਹਲੇ ਪਹਿਲੇ ਦਾ ਹੈ : ਵੇਖੋ ਪੰਨਾ 91

(ਬਾਕੀ ਦੇਖੋ ਸਫ਼ਾ 64 ਤੇ)

**ਪਦ-ਅਰਥ :** ਜਾਨਿਆ—ਸਮਝਿਆ; ਵਡ ਹੰਸ—ਵੱਡਾ ਹੰਸ (ਉੱਚਾ ਭਗਤ ਜਨ); ਸੰਗੁ—ਸਾਥ; ਬਗੁ—ਪਖੰਡੀ ਸਾਧ; ਬਪੁੜਾ—ਵਿਚਾਰਾ; ਜਨਮਿ—ਸਾਰੀ ਉਮਰ (ਸ਼ੁਰੂ ਤੋਂ); ਭੇੜੀ—ਛੁਹਾਂਦੀ।

**ਟੀਕਾ :** ਮੈਂ ਸਮਝਿਆ ਕਿ ਇਹ ਕੋਈ ਵੱਡਾ ਹੰਸ (ਉੱਚਾ ਭਗਤ ਜਨ) ਹੈ ਤਾਂ ਹੀ ਮੈਂ ਉਸ ਦਾ ਸੰਗ ਕੀਤਾ।

ਜੇ ਮੈਂ ਜਾਣਦੀ ਹੁੰਦੀ ਕਿ ਇਹ ਤਾਂ ਵਿਚਾਰਾ ਬਗਲਾ (ਪਖੰਡੀ) ਹੈ ਤਾਂ ਮੈਂ ਕਦੇ ਵੀ ਉਸ ਦੇ ਨੇੜੇ ਨਾ ਲਗਦੀ। ੧੨੩।

(125)

**ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ।**
**ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ। ੧੨੫।**

**ਪਦ-ਅਰਥ :** ਹੇਕੜੋ—ਇਕ ਇਕੱਲਾ; ਫਾਹੀਵਾਲ—ਫਾਹੀ ਲਾਣ ਵਾਲੇ; ਪਚਾਸ—ਪੰਜਾਹ, ਬਹੁਤ; ਲਹਰੀ—ਲਹਿਰਾਂ ਵਿਚ; ਗਡੁ ਥਿਆ—ਫਸ ਗਿਆ।

**ਟੀਕਾ :** (ਜਗਤ ਰੂਪ) ਸਰਵਰ ਵਿਚ ਪੰਛੀ (ਜੀਵ) ਇਕੱਲਾ ਹੈ ਤੇ ਉਸ ਨੂੰ ਫਾਹੀ ਲਾਉਣ ਵਾਲੇ (ਕਾਮਾਦਿਕ ਵਿਸ਼ੇ ਵਿਕਾਰ) ਪੰਜਾਹ ਹਨ।

ਇਹ ਸਰੀਰ ਵਿਕਾਰ ਰੂਪ ਲਹਿਰਾਂ ਵਿਚ ਫਸ ਗਿਆ ਹੈ। (ਇਸ ਤੋਂ ਨਿਕਲਣ ਲਈ) ਹੇ ਸੱਚੇ ਪ੍ਰਭੂ ! ਤੇਰੇ ਤੇ ਆਸ ਲਗੀ ਹੈ। ੧੨੫।

(126)

**ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ।**
**ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ। ੧੨੬।**

**ਪਦ-ਅਰਥ :** ਮਣੀਆ ਮੰਤੁ—ਸ੍ਰੇਸ਼ਟ ਮੰਤ੍ਰ, ਰਤਨਾ ਜਿਹਾ ਕੀਮਤੀ; ਵੇਸੋ—ਵੇਸ; ਹਉ—ਮੈਂ।

**ਟੀਕਾ :** ਉਹ ਕਿਹੜਾ ਅੱਖਰ ਹੈ, ਕਿਹੜਾ ਗੁਣ ਹੈ ਤੇ ਕਿਹੜਾ ਸ੍ਰੇਸ਼ਟ ਮੰਤਰ ਹੈ ?

ਉਹ ਕਿਹੜਾ ਵੇਸ ਹੈ ? ਜਿਹੜਾ ਮੈਂ ਧਾਰਨ ਕਰਾਂ ਤੇ ਮੇਰਾ ਪਤੀ ਮੇਰੇ ਵੱਸ ਵਿਚ ਆ ਜਾਵੇ। ੧੨੬।

(127)

**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ।**
**ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ। ੧੨੭।**

---

(ਸਫ਼ਾ 63 ਦਾ ਬਾਕੀ)

(124)

**ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਧਰੇ।**
**ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ। ੧੨੪।**

**ਟੀਕਾ :** ਭਾਵੇਂ ਹੰਸ ਹੋਵੇ ਭਾਵੇਂ ਬਗਲਾ, ਜਿਸ ਉੱਤੇ (ਪ੍ਰਭੂ) ਮਿਹਰ ਦੀ ਨਜ਼ਰ ਕਰ ਦੇਖੇ (ਉਹ ਵਡਭਾਗਾ ਹੈ।)

ਜੇ ਉਸ ਪ੍ਰਭੂ ਨੂੰ ਭਾਉਂਦਾ ਹੈ ਤਾਂ ਉਹ ਕਾਂ ਤੋਂ ਵੀ ਹੰਸ ਬਣਾ ਦਿੰਦਾ ਹੈ। ੧੨੪।

**ਪਦ-ਅਰਥ :** ਖਵਣੁ—ਜਰਨਾ, ਸਹਾਰਨਾ; ਜਿਹਬਾ—ਜੀਭ ਦੀ ਮਿਠਾਸ ।

**ਟੀਕਾ :** ਨਿਉਣਾ ਅਖਰ ਹੈ, (ਜੋ ਸਿੱਖਣਾ ਹੈ) ਜਰਨਾ ਗੁਣ ਹੈ (ਜੋ ਧਾਰਨ ਕਰਨਾ ਹੈ) ਤੇ ਮਿੱਠਾ ਬੋਲਣਾ ਸ੍ਰੇਸ਼ਟ ਮੰਤਰ ਹੈ ।

ਹੇ ਭੈਣੇ ! ਜੇ ਇਨ੍ਹਾਂ ਤਿਨ੍ਹਾਂ ਦਾ ਵੇਸ ਕਰ ਲਵੇਂ ਤਾਂ ਪਤੀ ਵੱਸ ਆ ਜਾਏਗਾ ।੧੨੭।

(128)

**ਮਤਿ ਹੋਦੀ ਹੋਇ ਇਆਣਾ । ਤਾਣ ਹੋਦੇ ਹੋਇ ਨਿਤਾਣਾ ।**
**ਅਣਹੋਦੇ ਆਪੁ ਵੰਡਾਏ । ਕੋ ਐਸਾ ਭਗਤੁ ਸਦਾਏ । ੧੨੮ ।**

**ਪਦ-ਅਰਥ :** ਤਾਣ—ਬੱਲ; ਅਣਹੋਦੇ—ਨਾਮ ਮਾਤਰ ਹੁੰਦਿਆਂ ਹੋਇਆਂ ।

**ਟੀਕਾ :** ਮੱਤ ਹੁੰਦਿਆਂ ਹੋਇਆਂ ਬਾਲ ਸੁਭਾਉ ਅਪਨਾਏ; ਬੱਲ ਹੁੰਦਿਆਂ ਹੋਇਆਂ ਵੀ ਨਿਤਾਣਾ ਹੋ ਕੇ ਜੀਵੇ, ਨਾਮ ਮਾਤਰ ਹੁੰਦਿਆਂ ਹੋਇਆਂ ਵੀ ਵੰਡ ਕੇ ਛਕੇ, ਅਜਿਹਾ ਮਨੁੱਖ ਹੀ ਭਗਤ ਅਖਵਾ ਸਕਦਾ ਹੈ । ੧੨੮ ।

(129)

**ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ।**
**ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ । ੧੨੯ ।**

**ਪਦ-ਅਰਥ :** ਗਾਲਾਇ—ਬੋਲੇ; ਧਣੀ—ਮਾਲਕ; ਹਿਆਉ—ਹਿਰਦਾ; ਕੈਹੀ—ਕਿਸੇ ਦਾ; ਠਾਹਿ—ਢਾਹਣਾ, ਦੁਖਾਉਣਾ; ਮਾਣਕ—ਮੋਤੀ ।

**ਟੀਕਾ :** ਇਕ ਵੀ ਫਿਕਾ ਬੋਲ ਨਾ ਬੋਲ, ਸਾਰਿਆਂ ਵਿਚ ਸੱਚਾ ਮਾਲਕ ਵਿਆਪਕ ਹੈ । ਕਿਸੇ ਦਾ ਦਿਲ ਨਾ ਦੁਖਾ, ਸਾਰੇ ਦਿਲ ਅਮੋਲਕ ਮੋਤੀ ਹਨ । ੧੨੯ ।

(130)

**ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ।**
**ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ । ੧੩੦ ।**

**ਪਦ-ਅਰਥ :** ਠਾਹਣੁ—ਢਾਹੁਣਾ, ਦੁਖਾਉਣਾ; ਮੂਲਿ ਮਚਾਂਗਵਾ—ਚੰਗਾ ਨਹੀਂ; ਤਉ—ਤੈਨੂੰ; ਪਿਰੀਆ—ਪਿਆਰੇ; ਸਿਕ—ਤਾਂਘ; ਹਿਆਉ---ਹਿਰਦਾ; ਠਾਹੇ—ਦੁੱਖਾਂ ।

**ਟੀਕਾ :** ਸਾਰਿਆਂ ਦੇ ਮਨ ਮੋਤੀ ਹਨ, ਕਿਸੇ ਦਾ ਮਨ ਦੁਖਾਣਾ ਮੂਲੋਂ ਹੀ ਚੰਗਾ ਨਹੀਂ; ਜੇ ਤੈਨੂੰ ਪਿਆਰੇ ਦੇ ਮੇਲ ਦੀ ਤਾਂਘ ਹੈ ਤਾਂ ਕਿਸੇ ਦਾ ਦਿਲ ਨ ਦੁਖਾ (ਕਿਉਂਕਿ ਹਰੇਕ ਦਿਲ ਵਿਚ ਪ੍ਰਭੂ ਆਪ ਵੱਸ ਰਿਹਾ ਹੈ) । ੧੩੦ ।